ਗਿਆਨ-ਵਿਗਿਆਨ ਤੇ ਚਿੰਤਨ ਦੀ ਅਵਾਜ਼




# ਤਰਕਸ਼ੀਲ

ਜੁਲਾਈ-ਅਗਸਤ-2007



ਅੰਦਰ ਪੜ੍ਹੋ :

- ਡੇਰਾ ਸੱਚਾ ਸੌਦਾ ਵਿਵਾਦ
- ਅਜਿਹਾ ਸੀ ਸਾਡਾ ਭਗਤ ਸਿੰਘ
- ਵਿਗਿਆਨ ਦੇ ਦਿਸਹੱਦੇ
- ਤੇ ਹੋਰ ਦਿਲਚਸਪ ਸਮੱਗਰੀ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਅਜੋਕਾ ਵਿਵਾਦ ਤੇ ਚਿੰਤਕ

ਡੇਰਾਵਾਦ, ਕੁਟੀਆਵਾਦ, ਪੀਰਵਾਦ ਆਦਿ ਸਾਰਾ ਫ਼ਲਸਫਾ ਬੁਨਿਆਦੀ ਤੌਰ 'ਤੇ ਤਰਕਸ਼ੀਲਤਾ ਦੇ ਵਿਰੁੱਧ ਹੈ। ਜੇਕਰ ਅੱਜ ਭਗਤ ਸਿੰਘ ਹੁੰਦਾ ਤਾਂ ਡੇਰਾਵਾਦ ਵਿਰੁੱਧ ਸੰਘਰਸ਼ ਉਸਦੀ ਤਰਜੀਹ ਹੁੰਦਾ। ਡੇਰਾਵਾਦ ਦਾ ਇਹ ਫ਼ਲਸਫਾ ਕਿ ਹੇ ਮਨੁੱਖ! ਤੇਰਾ ਦੁੱਖ ਪਿਛਲੇ ਜਨਮਾਂ ਦੀ ਦੇਣ ਹੈ ਇਸ ਲਈ ਨਾਮ ਜਪ ਤੇ ਅਗਲਾ ਜੀਵਨ ਸੰਵਾਰ ਲੈ, ਮਾਨਵ ਵਿਰੋਧੀ ਹੈ। ਡੇਰਾਵਾਦ ਮੁਢਲੇ ਤੌਰ 'ਤੇ ਲੋਕ ਸੰਘਰਸ਼ਾਂ ਦੇ ਵਿਰੁੱਧ ਹੈ ਜਿਸਦੇ ਖਿਲਾਫ ਫ਼ਲਸਫੇ ਦੇ ਤੌਰ 'ਤੇ ਲੜਨ ਦੀ ਜਰੂਰਤ ਹੈ। ਫ਼ਿਰਕੂ ਕੱਟੜਵਾਦ ਲੋਕਾਂ ਦਾ ਧਿਆਨ ਅਸਲੀ ਮਸਲਿਆਂ ਤੋਂ ਹਟਾ ਕੇ ਭਰਾ-ਮਾਰੂ ਜੰਗ ਵੱਲ ਤੋਰਦਾ ਹੈ।

*ਗੁਰਸ਼ਰਨ ਸਿੰਘ, ਨਾਟਕਕਾਰ*

ਬਹੁਵਾਦੀ ਸਮਾਜ ਅਤੇ ਸਿਆਸਤ ਵਿੱਚ ਥੋੜੀ ਸਿਆਸਤ ਦਾ ਕੋਈ ਭਵਿੱਖ ਨਹੀਂ। ਕੋਈ ਇੱਕ ਭਾਈਚਾਰਾ ਦੂਜੇ ਉੱਤੇ ਕਾਠੀ ਨਹੀਂ ਪਾ ਸਕਦਾ।

*ਐੱਚ. ਕੇ. ਦੂਆ*
ਮੁੱਖ ਸੰਪਾਦਕ, ਟ੍ਰਿਬਿਊਨ ਗਰੁੱਪ

ਭਾਰਤ ਵਿੱਚ ਹੀ ਨਹੀਂ, ਦੁਨੀਆਂ ਭਰ ਵਿੱਚ ਥੁੜਾਂ ਮਾਰੇ ਲੋਕਾਂ ਦੀਆਂ ਜੀਵਨ ਹਾਲਤਾਂ ਹੀ ਅਜਿਹੀਆਂ ਹੁੰਦੀਆਂ ਹਨ ਕਿ ਉਹ ਕਿਸੇ ਕਲਪਤ ਸਭਾ 'ਚ ਆਪਣਾ ਆਸਰਾ ਲੱਭਣ ਲੱਗ ਪੈਂਦੀਆਂ ਹਨ। ਭਾਰਤ ਦੀਆਂ ਬਹੁਤੀਆਂ ਸਿਆਸੀ ਪਾਰਟੀਆਂ, ਜੋ ਮੌਜੂਦਾ ਵਿਵਸਥਾ ਦੀ ਕਾਇਮੀ ਲਈ ਕੰਮ ਕਰਦੀਆਂ ਹਨ, ਬੇਸ਼ੱਕ ਉਹ ਇੱਕ ਦੂਜੇ ਨਾਲ ਲੜਦੀਆਂ ਵੀ ਹਨ। ਸਿੱਖ ਨਿਰੰਕਾਰੀ ਤੇ ਸਿੱਖ ਪ੍ਰੇਮੀ ਵਿਵਾਦ ਨੂੰ ਵੀ ਇਸੇ ਪ੍ਰਸੰਗ 'ਚ ਦੇਖਣ ਦੀ ਲੋੜ ਹੈ। ਇਸ ਲਈ ਸਿਆਣਿਆਂ ਦਾ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਧਰਮ ਦੀ ਹੋਂਦ ਤੋਂ ਸਿਆਸਤ ਨੂੰ ਅਲੱਗ ਥਲੱਗ ਕਰਾਉਣ ਲਈ ਤਿਆਰ ਕਰਨ ਵਾਸਤੇ ਹੀਲੇ ਵਸੀਲੇ ਕਰਨ।

*ਡਾ. ਟੀ. ਆਰ. ਵਿਨੋਦ*

ਮੈਨੂੰ ਜਿਸ ਚੀਜ਼ ਨੇ ਨਿਰਾਸ਼ ਕੀਤਾ ਉਹ ਹੈ ਅਕਾਲ ਤਖਤ ਦੀ ਭੂਮਿਕਾ, ਉਸ ਦੁਆਰਾ ਬੰਦ ਦਾ ਐਲਾਨ, ਦੀ ਕੋਈ ਤੁਕ ਨਹੀਂ। ਇਹ ਸਿਆਸੀ ਦਲਾਂ ਦਾ ਕੰਮ ਹੈ। ਜੇ ਅਕਾਲੀ ਮਹਿਸੂਸ ਕਰਦੇ ਤਾਂ ਇਸ ਤਰ੍ਹਾਂ ਕਰ ਸਕਦੇ ਸੀ, ਬੰਦ ਰਾਜਨੀਤਿਕ ਟਰਮ ਹੈ ਧਾਰਮਿਕ ਨਹੀਂ।

*ਕੁਲਦੀਪ ਨਈਅਰ*

ਸਾਡੇ ਸਮਾਜ ਵਿੱਚ ਕੁਝ ਲੋਕ ਅਜਿਹੇ ਵੀ ਹਨ ਜਿਨ੍ਹਾਂ ਦੀਆਂ ਆਪਣੀਆਂ ਭਾਵਨਾਵਾਂ ਨੂੰ ਠੇਸ ਤਾਂ ਨਹੀਂ ਪਹੁੰਚਦੀ ਪਰ ਉਹ ਹੋਰਨਾਂ ਦੀਆਂ ਭਾਵਨਾਵਾਂ ਭੜਕਾਉਣੀਆਂ ਜਾਣਦੇ ਹਨ, ਇਨ੍ਹਾਂ ਲਈ ਇਹੋ ਜਿਹੀਆਂ ਘਟਨਾਵਾਂ ਬਿੱਲੀ ਦੇ ਭਾਗੀਂ ਛਿੱਕਾ ਟੁੱਟਣ ਵਰਗੀਆਂ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਵੱਡੇ ਰੁਝੇਵੇਂ ਮਿਲ ਜਾਂਦੇ ਹਨ। ਇਹਨਾਂ ਤੋਂ ਸੁਚੇਤ ਰਹਿਣ ਦੀ ਜਰੂਰਤ ਹੈ।

*ਅਭੈ ਸਿੰਘ*
ਸੰਪਾਦਕ, ਪੰਜਾਬੀ ਆਲਮ

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

## ਤਤਕਰਾ



### ਟਾਈਟਲ ਇਮੇਜ਼

### *ਧਰਤੀ ਦਾ ਤੀਸਰਾ ਚੰਨ*

ਤਾਰਾ ਵਿਗਿਆਨੀ ਬਿਲ ਯੰਗ ਨੇ ਆਪਣੀ ਅਰੀਜੋਨਾ ਔਬਜ਼ਰਵੇਟਰੀ ਤੋਂ ਧਰਤੀ ਦੁਆਲੇ ਘੁੰਮਦੇ ਚਮਕਦਾਰ ਪਦਾਰਥ ਨੂੰ ਵੇਖਿਆ। ਕਿਆਸ ਲਾਇਆ ਗਿਆ ਕਿ ਸ਼ਾਇਦ ਇਹ ਕਿਸੇ ਚੱਟਾਨ ਦਾ ਟੁਕੜਾ ਜਾਂ ਤਿਆਗੇ ਹੋਏ ਰਾਕਟ ਦਾ ਮਲਬਾ ਹੋਵੇਗਾ ਜੋ ਧਰਤੀ ਦੀ ਖਿੱਚ ਵਿੱਚ ਆ ਗਿਆ। ਆਪਣੀ ਲੱਭਤ ਬਾਰੇ ਉਸ ਨੇ ਕੈਲੀਫੋਰਨੀਆ ਵਿਚਲੀ ਅਮਰੀਕਨ ਜੈੱਟ ਪਰੋਪਲਸ਼ਨ ਏਜੰਸੀ ਦੇ ਪਾਲ ਚੌਡਾਸ ਨਾਲ ਸੰਪਰਕ ਕੀਤਾ ਜਿਸ ਨੇ ਕਿਹਾ ਕਿ ਇਹ ਧਰਤੀ ਦੀ ਖਿੱਚ 'ਚ ਆਇਆ ਮਲਬਾ ਜਾਂ ਚੰਨ ਹੋ ਸਕਦਾ ਹੈ। ਮੈਸਾ ਚੂਟਸ ਵਿਚਲੀ ਖੋਜ ਏਜੰਸੀ ਨੇ ਇਸ ਚੰਨ ਨੂੰ JOO2E5 ਦਾ ਨਾਂ ਦਿੱਤਾ ਹੈ। ਉਨ੍ਹਾਂ ਮੁਤਾਬਿਕ ਇਹ ਧਰਤੀ ਦਾ ਤੀਸਰਾ ਚੰਨ ਹੈ। Cruithni ਨਾਂ ਦਾ ਦੂਸਰਾ ਚੰਨ 1986 'ਚ ਲੱਭਿਆ ਸੀ ਜੋ ਧਰਤੀ ਅਤੇ ਚੰਨ ਦੀ ਖਿੱਚ ਕਾਰਨ ਘੋੜੇ ਦੇ ਖੁਰ ਦੀ ਸ਼ਕਲ ਦੇ ਪੰਧ 'ਚ ਧਰਤੀ ਦੁਆਲੇ ਘੁੰਮ ਰਿਹਾ ਹੈ।

ਪੇਸ਼ਕਸ਼ - ਸੁਰਜੀਤ ਦਲ ਸਿੰਘ ਵਾਲਾ


**ਸੰਪਾਦਕੀ ਕਾਮੇ :**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ



**ਮੁੱਖ ਪ੍ਰਬੰਧਕ :**
ਸੁਖਵਿੰਦਰ ਬਾਗਪੁਰ
01821-261338 (O)
94174 27538 (M)

**ਟਾਈਪ ਸੈਟਿੰਗ :**
ਦੀਪਕ ਸੋਨੀ
ਜਿੰਦਰ ਬਾਗਪੁਰ

**ਚੰਦੇ :**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


**ਸੰਪਾਦਕੀ**

## *ਭਾਵਨਾਵਾਂ*



ਹਰ ਮਨੁੱਖ ਵਿੱਚ ਕੁਝ ਮੂਲ ਪ੍ਰਵਿਰਤੀਆਂ ਹੁੰਦੀਆਂ ਹਨ। ਜੋ ਉਸ ਦੀ ਸਵੈ-ਰੱਖਿਆ ਨਾਲ ਸਿੱਧੇ ਤੌਰ 'ਤੇ ਸੰਬੰਧਤ ਹਨ। ਜਿਵੇਂ ਬਚਾਉ, ਹਮਲਾ, ਵਾਤਸਲ, ਘ੍ਰਿਣਾ, ਕਾਮ, ਜਗਿਆਸਾ, ਨਵ-ਨਿਰਮਾਣ, ਲੋਭ ਅਤੇ ਮੇਲ-ਜੋਲ ਆਦਿ। ਇਨ੍ਹਾਂ ਦਾ ਸਭਿਆਚਾਰੀਕਰਨ ਇਨ੍ਹਾਂ ਨੂੰ ਭਾਵਨਾਵਾਂ ਵਿੱਚ ਬਦਲ ਦਿੰਦਾ ਹੈ। ਜਿਵੇਂ ਕਾਮ ਦੀ ਮੂਲ ਪ੍ਰਵਿਰਤੀ ਬਦਲ ਕੇ ਪ੍ਰੇਮ ਦੀ ਭਾਵਨਾ 'ਚ ਰੁਪਾਂਤਰਿਤ ਹੋ ਜਾਂਦੀ ਹੈ। ਮਨੁੱਖ ਅਤੇ ਪਸ਼ੂ ਵਿੱਚ ਬੁਨਿਆਦੀ ਫਰਕ ਇਹੀ ਹੈ ਕਿ ਉਸ ਦਾ ਵਿਵਹਾਰ ਕੁਦਰਤੀ ਅਤੇ ਪ੍ਰਵ੍ਰਿਤਿਕ ਹੋਣ ਦੀ ਬਜਾਏ ਸਭਿਆਚਾਰਕ ਅਤੇ ਤਰਕ ਸੰਗਤ ਹੁੰਦਾ ਹੈ। ਉਸ ਵਿੱਚ ਗਲਤ ਠੀਕ ਦਾ ਨਿਰਣਾ ਕਰਨ ਦੀ ਤਮੀਜ਼ ਹੁੰਦੀ ਹੈ ਅਤੇ ਸਿੱਟੇ ਕੱਢਣ ਦੀ ਜਾਂਚ ਹੁੰਦੀ ਹੈ। ਜ਼ਿੰਦਗੀ ਅਤੇ ਸਮਾਜਿਕ ਸਬੰਧਾਂ ਵਿੱਚ ਪ੍ਰਵ੍ਰਿਤਿਕ ਵਿਵਹਾਰ ਪ੍ਰਵਾਣਿਤ ਨਹੀਂ ਹੁੰਦਾ। ਇਸ ਨੂੰ ਅਕਸਰ ਹੀ ਬਚਕਾਨਾ, ਗੈਰ-ਜ਼ਿੰਮੇਵਾਰ ਅਤੇ ਪਸ਼ੂਆਂ ਵਰਗਾ ਗਰਦਾਨਿਆਂ ਜਾਂਦਾ ਹੈ। ਬੇ-ਸ਼ੱਕ ਬਚਾਉ ਦੀ ਪ੍ਰਵਿਰਤੀ ਦੀਆਂ ਕੁਝ ਗੱਲਾਂ ਸਵੀਕਾਰਨ ਯੋਗ ਹਨ ਜਿਵੇਂ ਸੱਟ ਵੱਜਣ ਦੇ ਡਰ ਨਾਲ ਪਲਕਾਂ ਦਾ ਆਪਣੇ ਆਪ ਬੰਦ ਹੋਣਾ, ਕਿਸੇ ਨੁਕੀਲੀ ਵਸਤੂ ਦੇ ਸੰਪਰਕ 'ਚ ਆਉਣ 'ਤੇ ਸਰੀਰ ਦਾ ਸਿਮਟ ਜਾਣਾ ਜਾਂ ਖ਼ਤਰੇ ਵੇਲੇ ਜਾਨ ਬਚਾਉਣ ਲਈ ਸਰਪਟ ਦੌੜਣਾ। ਅਜਿਹੀਆਂ ਸਥਿਤੀਆਂ ਵਿੱਚ ਮਨ ਦਾ, ਸੋਚ ਵਿਚਾਰ ਦਾ ਦਖਲ ਨਹੀਂ ਹੁੰਦਾ ਅਤੇ ਇਹ ਇਤਰਾਜ਼ ਯੋਗ ਵੀ ਨਹੀਂ ਪਰ ਜਦੋਂ ਅਸੀਂ ਵਿਵਹਾਰ ਦਾ ਇਹੀ ਢੰਗ ਮਾਨਵੀ ਸਬੰਧਾਂ 'ਚ ਵਰਤਦੇ ਹਾਂ ਤਾਂ ਇਹ ਖ਼ਤਰਨਾਕ ਹੋ ਸਕਦਾ ਹੈ ਅਤੇ ਬੜੇ ਵੱਡੇ ਸਮਾਜਿਕ ਸੰਕਟ ਖੜ੍ਹੇ ਕਰ ਦਿੰਦਾ ਹੈ। ਜਿਵੇਂ '47 ਦੇ ਮੁਸਲਿਮ ਹਿੰਦੂ-ਸਿੱਖ ਦੰਗੇ, ਸਿੱਖ ਨਿਰੰਕਾਰੀ ਵਿਵਾਦ, ਹਿੰਦੂ-ਮੁਸਲਿਮ ਭੇੜ ਅਤੇ ਸਿੱਖ-ਪ੍ਰੇਮੀ ਵਿਵਾਦ। ਹਮਲੇ ਦੀ ਮੂਲ ਪ੍ਰਵਿਰਤੀ ਰੂਪਾਂਤਰਿਤ ਹੋ ਕੇ ਕ੍ਰੋਧ ਦੀਆਂ ਭਾਵਨਾਵਾਂ ਵਿੱਚ ਬਦਲ ਸਕਦੀ ਹੈ। ਜਿਵੇਂ ਬੱਸ ਵਿੱਚ ਸਫਰ ਕਰਦਿਆਂ ਤੁਹਾਡਾ ਕੋਈ ਪੈਰ ਮਿੱਧ ਦੇਵੇ ਇਹ ਵੀ ਹੋ ਸਕਦਾ ਹੈ ਤੁਸੀਂ ਇਸ ਪ੍ਰਵਿਰਤੀ ਤਹਿਤ ਉਸ ਨਾਲ ਘਸੁੰਨ ਮੁੱਕੀ ਹੋ ਜਾਵੋ ਅਤੇ ਇਹ ਵੀ ਹੋ ਸਕਦਾ ਹੈ ਵਿਵੇਕਸ਼ੀਲ ਬਣਕੇ ਉਸ ਨਾਲ ਗਿਲਾ ਕਰੋ ਅਤੇ ਠੀਕ ਤਰ੍ਹਾਂ ਖੜ੍ਹਨ ਲਈ ਆਖੋ। ਪ੍ਰਵ੍ਰਿਤਿਕ ਵਿਵਹਾਰ ਤੁਹਾਨੂੰ ਸਿੱਧੇ ਟਕਰਾਅ 'ਚ ਲੈ ਕੇ ਆਉਂਦਾ ਹੈ ਜਿਸ ਨਾਲ ਜਨ-ਜੀਵਨ ਤੇ ਰੋਜ਼ ਮਰ੍ਹਾ ਦੀ ਜ਼ਿੰਦਗੀ ਅਸਤ-ਵਿਅਸਥ ਹੁੰਦੀ ਹੈ। ਇਹ ਪਸ਼ੂ-ਪੁਣਾ ਹੈ, ਜੰਗਲ ਦਾ ਰਾਜ ਹੈ। ਇਤਿਹਾਸ ਗਵਾਹ ਹੈ ਜੇ ਕਿਸੇ ਇੱਕ ਫ਼ਿਰਕੇ ਦੇ ਵਿਅਕਤੀ ਨੇ ਦੂਜੇ ਫ਼ਿਰਕੇ ਦੇ ਬੰਦੇ ਦਾ ਕਤਲ ਕੀਤਾ ਹੈ ਤਾਂ ਦੋਸ਼ੀ ਦੇ ਫ਼ਿਰਕੇ ਦੇ ਲੋਕਾਂ ਦਾ ਉਨ੍ਹਾਂ ਦੀ ਸੰਪਤੀ ਦਾ ਨੁਕਸਾਨ ਹੋਇਆ, ਜਿਨ੍ਹਾਂ ਦਾ ਕੋਈ ਕਸੂਰ ਨਹੀਂ ਸੀ। ਇਹ ਬੇ-ਮੁਹਾਰ ਭਾਵਨਾਵਾਂ ਦੇ ਮਾਰੂ ਸਿੱਟੇ ਹਨ। ਇਹ ਭਾਵਨਾਵਾਂ ਕ੍ਰੋਧ ਵਿੱਚ ਹੀ ਨਹੀਂ, ਪ੍ਰੇਮ-ਪ੍ਰਸੰਗ ਵਿੱਚ ਵੀ ਕੁਰਹਿਤ ਪੈਦਾ ਕਰਦੀਆਂ ਹਨ ਜਿਵੇਂ ਕਈ ਪ੍ਰੇਮੀਆਂ ਨੇ ਇਨ੍ਹਾਂ ਭਾਵਨਾਵਾਂ ਦੇ ਵਹਿਣ 'ਚ ਪ੍ਰੇਮਿਕਾਵਾਂ ਦਾ ਜਿਉਣਾ ਦੁੱਭਰ ਕੀਤਾ, ਉਨ੍ਹਾਂ ਵਲੋਂ ਇੱਛਤ ਜਵਾਬ ਨਾ ਮਿਲਣ 'ਤੇ, ਮੂੰਹ 'ਤੇ ਤੇਜ਼ਾਬ ਸੁੱਟਿਆ ਗਿਆ। ਪਾਣੀ, ਜਿਉਣ ਲਈ ਬਹੁਤ ਜਰੂਰੀ ਹੈ ਪਰ ਇਹੀ ਹੜ੍ਹ ਦੇ ਰੂਪ ਵਿੱਚ ਸਾਡਾ ਜਿਉਣਾ ਹਰਾਮ ਵੀ ਕਰ ਦਿੰਦਾ ਹੈ। ਇਹੀ ਹਾਲ ਭਾਵਨਾਵਾਂ ਦਾ ਹੈ। ਇਹ ਸ਼ਕਤੀ ਵਰਧਕ ਹੁੰਦੀਆਂ ਹਨ, ਸੁਆਦ ਦਿੰਦੀਆਂ ਹਨ, ਰਸ ਪ੍ਰਦਾਨ ਕਰਦੀਆਂ ਹਨ ਪਰ ਇਹ ਦਿਸ਼ਾ ਨਿਰਦੇਸ਼ ਨਹੀਂ ਕਰ ਸਕਦੀਆਂ, ਸਹੀ ਸੇਧ ਨਹੀਂ ਦਿੰਦੀਆਂ। ਸੇਧ ਸੂਝ ਦਿੰਦੀ ਹੈ। ਵਿਵੇਕ ਦਿੰਦਾ ਹੈ। ਭਾਵਨਾਵਾਂ ਦੇ ਹੜ੍ਹ 'ਚ ਵਹਿਣ ਵਾਲੇ, ਲੋਕ-ਸਮੂਹ ਤਬਾਹ ਹੁੰਦੇ ਰਹੇ ਹਨ ਅਤੇ ਹੁੰਦੇ ਰਹਿਣਗੇ। 'ਧਾਰਮਿਕ ਭਾਵਨਾਵਾਂ ਨੂੰ ਠੇਸ' ਦਾ ਮਸਲਾ ਵੀ ਇਸੇ ਰੌਸ਼ਨੀ 'ਚ ਦੇਖਣ ਦੀ ਲੋੜ ਹੈ। ਜੇ ਇਨ੍ਹਾਂ ਨੇ ਹੀ ਇਤਿਹਾਸਕ ਫੈਸਲੇ ਕਰਨੇ ਹੁੰਦੇ ਤਾਂ ਧਰਤੀ 'ਤੇ ਸਿਰਫ਼ ਇੱਕ ਹੀ ਧਰਮ ਹੋਣਾ ਸੀ ਅਤੇ ਕੋਈ ਵੀ ਹੋਰ ਧਰਮ ਜਾਂ ਗੈਰ ਧਾਰਮਕ ਫਲਸਫਾ ਨਾ ਹੋਂਦ ਵਿੱਚ ਆਉਂਦਾ ਅਤੇ ਨਾ ਪਨਪ ਸਕਦਾ। ਇਹ ਕੌੜਾ ਸੱਚ ਹੈ, ਹਰ ਨਵਾਂ ਧਰਮ ਜਾਂ ਫਲਸਫਾ ਪਹਿਲੇ ਦੇ ਨਿਖੇਧ 'ਚੋਂ ਪੈਦਾ ਹੋਇਆ ਅਤੇ ਪਹਿਲੇ ਧਰਮੀਆਂ ਦੀਆਂ ਭਾਵਨਾਵਾਂ ਨੂੰ ਠੇਸ ਲਾਉਣ ਦਾ ਖ਼ਤਰਾ ਮੁੱਲ ਲੈ ਕੇ, ਆਪਣੀ ਵਿਲੱਖਣ ਪਹਿਚਾਣ ਬਣਾਈ। ਇਸ ਵਿੱਚੋਂ ਹੀ ਵੱਖ-ਵੱਖ ਧਰਮਾਂ ਅਤੇ ਮੱਤਾਂ ਵਿੱਚ ਗੋਸ਼ਟ ਦੀ ਲੋੜ ਪੈਦਾ ਹੋਈ। ਸਾਡੇ ਵਰਗੇ ਬਹੁ-ਧਰਮੀ ਅਤੇ ਬਹੁ-ਸੱਭਿਆਚਾਰੀ ਮੁਲਕ ਵਿੱਚ, 'ਭਾਵਨਾਵਾਂ ਨੂੰ ਠੇਸ' ਦੀ ਆੜ ਵਿੱਚ ਫਿਰਕਿਆਂ ਦੀ ਲਾਮਬੰਦੀ ਖਤਰਨਾਕ ਰੁਝਾਨ ਹੈ। ਇਹ ਭਰਾ-ਮਾਰੂ ਹੈ ਅਤੇ ਫੰਡਰ ਕਿਸਮ ਦੇ ਭੇੜਾਂ ਨੂੰ ਜਨਮ ਦਿੰਦੀ ਹੈ। ਇਸ ਲਈ ਧਾਰਮਿਕ ਭਾਵਨਾਵਾਂ ਨੂੰ ਠੇਸ ਦੀ ਆੜ ਵਿੱਚ ਕੁਝ ਧਰਮ ਅਧਿਕਾਰੀਆਂ ਅਤੇ ਸਿਆਸਤਦਾਨਾਂ ਵੱਲੋਂ ਲੂਤੀ ਲਾਉਣ ਦੀਆਂ ਸਿਆਸੀ ਚਾਲਾਂ ਨੂੰ ਪਛਾਣਦਿਆਂ, ਸਾਰੇ ਸ਼ਰਧਾਵਾਨਾਂ ਤੇ ਪੈਰੋਕਾਰਾਂ ਨੂੰ ਅਜਿਹੇ ਭੇੜਾਂ ਦਾ ਸ਼ਿਕਾਰ ਬਣਨ ਦੀ ਬਜਾਏ ਰਚਨਾਤਮਕ ਸੰਵਾਦ ਰਚਾਉਣ ਦੀ ਜਾਚ ਸਿੱਖਣੀ ਚਾਹੀਦੀ ਹੈ।

*ਅ. ਗੋਂਦਾਰਾ*

gondarasa@yahoo.com

# ਡੇਰਾ ਸੱਚਾ ਸੌਦਾ ਵਿਵਾਦ

ਹੇਮ ਰਾਜ ਸਟੈਨੋ

ਡੇਰਾ ਸੱਚਾ ਸੌਦਾ ਦੇ ਮੁਖੀ ਗੁਰਮੀਤ ਰਾਮ ਰਹੀਮ ਸਿੰਘ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਵਾਂਗ ਰਚਾਉਣ 'ਤੇ ਜੋ ਵਿਵਾਦ ਉੱਠਿਆ ਉਸ ਨਾਲ ਹੋਏ ਨੁਕਸਾਨ ਤੋਂ ਸਭ ਜਾਣੂ ਹਨ। ਅਸੀਂ ਇਸ ਪਿੱਛੇ ਕੰਮ ਕਰਦੇ ਅਸਲੀ ਕਾਰਨਾਂ ਤੇ ਸਿੱਟਿਆਂ 'ਤੇ ਵਿਚਾਰ ਕਰਾਂਗੇ।

ਡੇਰਾ ਮੁਖੀ ਤੋਂ ਗੱਲ ਸ਼ੁਰੂ ਕਰਦੇ ਹਾਂ। ਇਸ ਡੇਰੇ ਵੱਲੋਂ ਕਿਸੇ ਨੂੰ ਵੀ ਆਪਣੇ ਪੰਥ ਵਿੱਚ ਸ਼ਾਮਲ ਕਰਨ ਲਈ "ਨਾਮ ਸ਼ਬਦ" ਦਿੱਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਆਪਣਾ ਪੰਥ ਚਲਾਇਆ ਤੇ ਵਧਾਇਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਨੇ ਤਾਂ ਖਾਲਸਾ ਪੰਥ ਸਾਜਨ ਲਈ ਅੰਮ੍ਰਿਤ ਛਕਾਇਆ ਸੀ। ਪਰ ਇਸ ਡੇਰਾ ਮੁਖੀ ਨੂੰ "ਨਾਮ ਸ਼ਬਦ" ਦੀ ਥਾਂ "ਜਾਮ-ਏ-ਇੰਸਾਂ" (ਇਨਸਾਨੀਅਤ ਦਾ ਜਾਮ) 'ਛਕਾਉਣ' ਦੀ ਲੋੜ ਕਿਉਂ ਪਈ? ਇਸ ਨੇ ਨਾ ਕੋਈ ਨਵਾਂ ਪੰਥ ਸਾਜਣਾ ਸੀ ਨਾ ਸਾਜਿਆ। ਸੋ ਇਹ ਇਕੱਲੀ ਗੱਲ ਹੀ ਸਾਬਤ ਕਰ ਦਿੰਦੀ ਹੈ ਕਿ ਇਹ ਸਭ ਕੁੱਝ ਸੋਚ ਸਮਝਕੇ ਕੀਤਾ ਗਿਆ ਸੀ।

**ਕਾਰਣ:** ਸਭ ਨੂੰ ਪਤਾ ਹੈ ਕਿ ਇਹ ਡੇਰਾ, ਡੇਰੇ ਦੀ ਇੱਕ ਲੜਕੀ (ਸਾਧਵੀ) ਦੀ ਗੁੰਮਨਾਮ ਚਿੱਠੀ, ਜਿਸ ਵਿੱਚ ਉਸ ਨੇ ਉਸ ਦੇ ਅਤੇ ਹੋਰ ਲੜਕੀਆਂ ਦੇ ਜਿਣਸੀ ਸ਼ੋਸ਼ਣ ਹੋਣ ਦੀ ਗੱਲ ਕਹੀ ਸੀ, ਦੇ ਪ੍ਰਕਾਸ਼ਿਤ ਹੋਣ ਅਤੇ ਉਸ ਤੋਂ ਬਾਅਦ ਰਣਜੀਤ ਸਿੰਘ ਅਤੇ "ਪੂਰਾ ਸੱਚ" ਦੇ ਪੱਤਰਕਾਰ ਛਤਰਪਤੀ ਜੀ ਦੇ ਕਤਲ ਹੋਣ 'ਤੇ ਇਸ ਡੇਰੇ ਖਿਲਾਫ ਹਾਈਕੋਰਟ ਵੱਲੋਂ ਸੀ.ਬੀ.ਆਈ. ਨੂੰ ਇਸ ਸਾਰੇ ਮਾਮਲੇ ਦੀ ਜਾਂਚ ਸੌਂਪੀ ਗਈ। ਸੀ.ਬੀ.ਆਈ. ਵੱਲੋਂ ਰਣਜੀਤ ਸਿੰਘ ਦੇ ਕਤਲ ਸਬੰਧੀ ਤਾਂ ਆਪਣੀ ਮੁਢਲੀ ਜਾਂਚ ਰਿਪੋਰਟ ਪੇਸ਼ ਕੀਤੀ ਗਈ ਹੈ ਪਰ ਅੰਤਿਮ ਰਿਪੋਰਟ ਇਸ ਕੇਸ ਵਿੱਚ ਵੀ ਪੇਸ਼ ਕਰਨੀ ਬਾਕੀ ਹੈ। ਛਤਰਪਤੀ ਜੀ ਦੇ ਕੇਸ ਅਤੇ ਲੜਕੀਆਂ ਦੇ ਜਿਣਸੀ ਸ਼ੋਸ਼ਣ ਬਾਰੇ ਅਜੇ ਕੋਈ ਵੀ ਰਿਪੋਰਟ ਪੇਸ਼ ਨਹੀਂ ਕੀਤੀ ਗਈ, ਅਤੇ ਸੀ.ਬੀ.ਆਈ. ਹਰ ਪੇਸ਼ੀ 'ਤੇ ਹੋਰ ਮੋਹਲਤ ਮੰਗਦੀ ਆ ਰਹੀ ਹੈ।

ਇਸ ਜਾਂਚ ਤੋਂ ਡੇਰਾ ਤ੍ਰਹਿਆ ਹੋਇਆ ਹੈ ਅਤੇ ਉਹ ਇਸਤੋਂ ਕਿਵੇਂ ਨਾ ਕਿਵੇਂ ਮੁਕਤੀ ਚਾਹੁੰਦਾ ਹੈ। ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਹੋਣੀਆਂ ਸਨ। ਇਸ ਲਈ ਉਸਨੇ ਅੰਦਰਖਾਤੇ ਕਾਂਗਰਸ ਨਾਲ ਗੰਢ-ਤੁੱਪ ਕੀਤੀ ਜੋ ਆਮ ਲੋਕਾਂ ਤੋਂ ਛੁਪੀ ਰਹੀ। ਕਾਂਗਰਸੀ ਆਗੂ ਜਗਮੀਤ ਬਰਾੜ ਦੇ ਬਿਆਨ ਕਿ ਡੇਰੇ ਨੂੰ ਬਦਨਾਮ ਕਰਨ ਲਈ ਐਵੇਂ ਦੋਸ਼ ਲਗਾਏ ਜਾ ਰਹੇ ਹਨ, ਨੇ ਸਿਆਸੀ ਮਾਹਿਰਾਂ ਦਾ ਮੱਥਾ ਠਣਕਾ ਦਿੱਤਾ ਸੀ। ਚੋਣਾਂ ਦਾ ਐਲਾਨ ਹੋਣ ਤੋਂ ਬਾਅਦ ਇਹ ਗੱਲ ਸਾਹਮਣੇ ਆ ਗਈ। ਆਪਣੇ 'ਅਸ਼ੀਰਵਾਦ' ਨਾਲ ਸ਼ਰਧਾਲੂਆਂ ਦੀ ਬਣਾਈ ਕਮੇਟੀ ਤੋਂ ਫੈਸਲਾ ਕਰਵਾ ਕੇ ਉਸਨੇ ਕਾਂਗਰਸ ਦੀ ਨੰਗੀ-ਚਿੱਟੀ ਮੱਦਦ ਕੀਤੀ। ਸਿੱਟੇ ਵਜੋਂ ਜਿਹੜਾ ਮਾਲਵਾ ਖੇਤਰ ਅਕਾਲੀ ਦਲ (ਬਾਦਲ) ਦਾ ਗੜ੍ਹ ਮੰਨਿਆ ਜਾਂਦਾ ਸੀ ਉਸ ਵਿੱਚ ਇਸ ਦਾ ਲਗਭਗ ਸਫਾਇਆ ਹੋ ਗਿਆ। ਇਸ 'ਤੇ ਕਾਂਗਰਸ ਪਾਰਟੀ ਦਾ ਖੁਸ਼ ਹੋਣਾ ਸੁਭਾਵਿਕ ਸੀ। ਡੇਰਾ ਮੁਖੀ ਵੀ ਆਪਣੀ ਤਾਕਤ ਦਾ ਸਬੂਤ ਪੇਸ਼ ਕਰਕੇ ਖੁਸ਼ ਸੀ।

ਕਾਂਗਰਸ ਪਾਰਟੀ ਨੇ ਮੁਆਵਜ਼ੇ ਵਿੱਚ ਸੀ.ਬੀ.ਆਈ. ਦੀ ਜਾਂਚ ਨੂੰ ਡੇਰੇ ਦੇ ਪੱਖ 'ਚ ਪ੍ਰਭਾਵਿਤ ਕਰਨਾ ਸ਼ੁਰੂ ਕਰ ਦਿੱਤਾ। ਸੀ.ਬੀ.ਆਈ. ਦੇ ਅਰਮਾਨਦੀਪ ਨਾਮੀ ਡੀ.ਐਸ.ਪੀ., ਜਿਸ ਨੇ ਡੇਰਾ ਮੁਖੀ ਦੀ ਗ੍ਰਿਫਤਾਰੀ ਲਈ ਉੱਚ ਅਧਿਕਾਰੀਆਂ ਨੂੰ ਲਿਖਿਆ ਸੀ, ਦੀ ਬਦਲੀ ਕਰਵਾ ਦਿੱਤੀ ਗਈ। ਇਸ ਤਰ੍ਹਾਂ ਨਾਲ ਕਾਂਗਰਸ ਨੇ ਡੇਰਾ ਮੁਖੀ ਨੂੰ ਬਚਾਉਣ ਲਈ ਅਤੇ ਆਪਣੇ ਵੋਟ ਬੈਂਕ ਨੂੰ ਪੱਕੇ ਤੌਰ 'ਤੇ ਬਣਾਈ ਰੱਖਣ ਲਈ ਆਪਣੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ।

ਹਾਈਕੋਰਟ ਨੇ ਸੀ.ਬੀ.ਆਈ. ਦੀ ਜਾਂਚ ਮੁਕੰਮਲ ਕਰਕੇ ਰਿਪੋਰਟ ਪੇਸ਼ ਨਾ ਕਰਨ 'ਤੇ ਬੜੀ ਝਾੜ-ਝੰਬ ਕੀਤੀ। ਹਾਈਕੋਰਟ ਨੇ ਨੋਟ ਕੀਤਾ ਕਿ: " ਲਗਭਗ ਪੰਜ ਸਾਲ ਦਾ ਅਰਸਾ ਬੀਤ ਗਿਆ ਹੈ। ਪੜਤਾਲ ਵਿੱਚ ਇੰਨੀ ਵੱਡੀ ਦੇਰੀ ਨਿਆਂ ਦੀ ਵਿਵਸਥਾ ਲਈ ਮੁਸ਼ਕਿਲ ਨਾਲ ਹੀ ਉੱਚਿਤ ਠਹਿਰਾਈ ਜਾ ਸਕਦੀ ਹੈ ਅਤੇ ਇਸ ਨਾਲ ਉਨ੍ਹਾਂ ਅਧਿਕਾਰੀਆਂ ਦੀ ਈਮਾਨਦਾਰੀ ਤੇ ਸਮਰੱਥਾ 'ਤੇ ਸ਼ੱਕ ਪੈਦਾ ਹੁੰਦਾ ਹੈ ਜਿੰਨ੍ਹਾਂ ਨੂੰ ਇਹ ਪੜਤਾਲ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ। ਅਸੀਂ ਇਹ ਸਮਝਣ ਤੋਂ ਅਸਮਰਥ ਹਾਂ ਕਿ ਸੀ.ਬੀ.ਆਈ. ਕੋਲ ਪੜਤਾਲ ਨੂੰ ਹੁਣ ਤੱਕ ਮੁਕੰਮਲ ਨਾ ਕਰਨ ਲਈ ਕੋਈ ਉੱਚਿਤ ਬਹਾਨਾ ਹੋਵੇ। ਇੱਕੋ ਇੱਕ ਸਿੱਟਾ ਇਹ ਨਿਕਲਦਾ ਹੈ ਕਿ ਹਥਲੇ ਕੰਮ ਨੂੰ ਸਿੱਝਣ ਲਈ ਸਬੰਧਤ ਅਫਸਰ ਜਾਂ ਤਾਂ ਪੂਰੀ ਤਰ੍ਹਾਂ ਸੁਹਿਰਦ ਨਹੀਂ ਜਾਂ ਕਿਸੇ ਬਾਹਰੀ ਦਬਾਅ ਹੇਠ ਕੰਮ ਕਰ ਰਹੇ ਹਨ।"[1]

ਇਸ ਲਈ ਸੀ.ਬੀ.ਆਈ. ਨੂੰ ਜਾਂਚ ਰਿਪੋਰਟ ਪੇਸ਼ ਕਰਨ 'ਚ ਹੋਰ ਦੇਰੀ ਕਰਨੀ ਮੁਸ਼ਕਿਲ ਹੋ ਰਹੀ ਸੀ ਤੇ ਇਸਨੂੰ ਲਮਕਾਉਣ ਲਈ ਕੋਈ ਨਾ ਕੋਈ ਆਧਾਰ ਜ਼ਰੂਰ ਲੋੜੀਂਦਾ ਸੀ। ਬਸ, ਅਜਿਹਾ ਆਧਾਰ ਤਿਆਰ ਕਰਨ ਲਈ ਇਹੋ-ਜਿਹੇ ਹਾਲਾਤ ਪੈਦਾ ਕਰਨਾ ਡੇਰਾ ਮੁਖੀ ਦੀ ਲੋੜ ਸੀ। ਇੱਥੇ ਨੋਟ ਕਰਨ ਵਾਲੀ ਗੱਲ ਹੈ ਕਿ ਸੀ.ਬੀ.ਆਈ. ਦੀ ਅਦਾਲਤ ਨੇ ਰਣਜੀਤ ਸਿੰਘ ਦੇ ਕਤਲ ਵਾਲੇ ਕੇਸ ਦੀ ਸੁਣਵਾਈ ਇਹ ਕਹਿਕੇ ਹੀ ਅੱਗੇ ਪਾਈ ਕਿ ਅਜਿਹੀ ਹਾਲਤ ਵਿੱਚ ਸੁਣਵਾਈ ਸੰਭਵ ਨਹੀਂ ਹੈ।

ਕਾਂਗਰਸੀ ਧੜਾ ਇਹ ਸੋਚਦਾ ਸੀ ਕਿ ਗੜਬੜੀ ਵਾਲੇ ਹਾਲਾਤ ਬਣਨ 'ਤੇ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਤੇ ਹੋਰ ਕਾਂਗਰਸੀ ਧੜੇ ਦੇ ਵੀ ਹੱਕ ਵਿੱਚ ਭੁਗਤਗੇ। ਕਿਉਂਕਿ ਉਨ੍ਹਾਂ ਖਿਲਾਫ ਕਈ ਘੁਟਾਲੇ ਮਾਮਲਿਆਂ ਦੀ ਜੋ ਜਾਂਚ ਪੜਤਾਲ ਚੱਲ ਰਹੀ ਹੈ ਉਹ ਪੰਜਾਬ ਦਾ ਮਾਹੌਲ ਅਜਿਹਾ ਬਣ ਜਾਣ 'ਤੇ ਇੱਕ ਵਾਰੀ ਤਾਂ ਪਿੱਛੇ ਪਵੇਗੀ। ਦੂਸਰੇ ਪੰਜਾਬ ਸਰਕਾਰ ਨੂੰ ਵੀ ਸ਼ਾਂਤੀ ਬਣਾਈ ਰੱਖਣ ਵਿੱਚ ਉਨ੍ਹਾਂ ਦੀ ਅਗਵਾਈ ਵਾਲੀ ਕੇਂਦਰੀ ਸਰਕਾਰ ਦੀ ਸਹਾਇਤਾ ਦੀ ਲੋੜ ਪਵੇਗੀ। ਅਤੇ ਇਸ ਤਰ੍ਹਾਂ ਕਾਂਗਰਸ, ਅਕਾਲੀ-ਭਾਜਪਾ ਸਰਕਾਰ ਭੰਗ ਕਰਨ ਦੀ ਮੰਗ ਕਰਨ ਦਾ ਮੌਕਾ ਮਿਲੇਗਾ।

ਮੁਕਦੀ ਗੱਲ, ਕਾਂਗਰਸ ਅਤੇ ਡੇਰਾ ਮੁਖੀ ਦੇ ਪਹਿਲਾਂ ਹੀ ਬਣ ਚੁੱਕੇ ਗੱਠਜੋੜ ਦੀ ਇੱਕ ਲੋੜ ਬਣ ਚੁੱਕੀ ਸੀ ਕਿ ਕੁੱਝ ਅਜਿਹਾ 'ਕਾਰਨਾਮਾ' ਕੀਤਾ ਜਾਵੇ ਕਿ ਪੰਜਾਬ ਦੇ ਸੂਬੇ 'ਚ ਉਨ੍ਹਾਂ ਖਿਲਾਫ



ਜਾਂਚ ਦੀ ਥਾਂ ਅਮਨ-ਸ਼ਾਂਤੀ ਕਾਇਮ ਕਰਨ ਦਾ ਅਜੰਡਾ ਮੁੱਖ ਬਣ ਜਾਵੇ। ਇਸੇ ਸਕੀਮ ਹੇਠ ਇਸ ਗੱਠਜੋੜ ਨੇ ਇਹ ਸਾਰਾ ਕੁਝ ਕੀਤਾ।

ਇਹ ਸਾਡਾ ਕੋਈ ਦੋਸ਼ ਨਹੀਂ ਹੈ। ਡੇਰੇ ਦੇ ਮੁੱਖ ਬੁਲਾਰੇ ਦਾ ਬਿਆਨ ਇਸ ਦਾ ਠੋਸ ਸਬੂਤ ਹੈ। ਉਸ ਵੱਲੋਂ ਇਹ ਮੰਗ ਨਹੀਂ ਉਭਾਰੀ ਗਈ ਕਿ ਉਨ੍ਹਾਂ ਦੇ ਗੁਰੂ ਖਿਲਾਫ ਜੋ ਗਲਤ (ਉਨ੍ਹਾਂ ਅਨੁਸਾਰ) ਮੁਕੱਦਮੇਂ ਦਰਜ ਹੋਏ ਹਨ, ਉਹ ਵਾਪਸ ਲਏ ਜਾਣ ਬਲਕਿ ਉਸਨੇ ਪੰਜਾਬ ਅੰਦਰ ਰਾਸ਼ਟਰਪਤੀ ਰਾਜ ਲਾਗੂ ਕਰਨ ਦੀ ਮੰਗ ਕੀਤੀ। ਦੂਸਰਾ, ਕਾਂਗਰਸ ਪਾਰਟੀ ਨੇ ਲੁਕਵੇਂ ਰੂਪ 'ਚ ਡੇਰੇ ਦੀ ਪਿੱਠ ਥਾਪੜੀ। ਜਦੋਂ ਲੁਕਵੇਂ ਰੂਪ ਨਾਲ ਨਹੀਂ ਡੰਗ ਨਹੀਂ ਸਰਿਆ ਤਾਂ ਨੰਗੇ-ਚਿੱਟੇ ਰੂਪ 'ਚ ਵੀ ਕੀਤਾ। ਉਹ ਇਉਂ ਕਿ ਉਨ੍ਹਾਂ ਨੇ ਡੇਰਾ ਮੁਖੀ, ਜਿਸ ਖਿਲਾਫ ਪੰਜਾਬ ਅੰਦਰ ਮੁਕੱਦਮੇ ਦਰਜ ਹਨ, ਨੂੰ ਅਦਾਲਤ ਵਿੱਚ ਪੇਸ਼ ਹੋ ਕੇ ਆਪਣੇ ਆਪ ਨੂੰ ਬੇਗੁਨਾਹ ਸਾਬਤ ਕਰਨ ਲਈ ਹਦਾਇਤ ਕਰਨ ਦੀ ਥਾਂ ਹਰਿਆਣੇ ਦੀ ਕਾਂਗਰਸੀ ਸਰਕਾਰ ਨੇ ਸੁਰੱਖਿਆ ਛਤਰੀ ਦੇ ਦਿੱਤੀ। ਇਹ ਕਾਨੂੰਨਾਂ ਨੂੰ ਛਿੱਕੇ ਟੰਗਣਾ ਹੀ ਨਹੀਂ ਬਲਕਿ ਕਾਨੂੰਨੀ ਤਾਕਤ ਨਾਲ ਕਾਨੂੰਨ-ਵਿਰੋਧੀ ਕਾਰਵਾਈ ਬਣ ਜਾਂਦੀ ਹੈ। ਇਹ ਕਰਕੇ ਕਾਂਗਰਸ ਨੇ ਡੇਰਾ ਮੁਖੀ ਨੂੰ ਇਹ ਸਾਫ ਸੰਕੇਤ ਦੇ ਦਿੱਤਾ ਕਿ ਜੇਕਰ ਉਹ ਉਨ੍ਹਾਂ ਨਾਲ ਚੱਲਦਾ ਰਹੇਗਾ ਤਾਂ ਉਹ ਕਾਨੂੰਨ ਤੋਂ ਬਚਿਆ ਰਹੇਗਾ।

ਇੱਥੇ ਹੀ ਬੱਸ ਨਹੀਂ। 25 ਮਈ, 2007, ਨੂੰ ਸੀ.ਬੀ. ਆਈ. ਨੇ ਜਿਹੜੀ ਰਿਪੋਰਟ ਦੇਣੀ ਸੀ ਅਤੇ ਜਿਸ'ਤੇ 28 ਮਈ, 2007, ਨੂੰ ਸੁਣਵਾਈ ਹੋਣੀ ਸੀ, ਉਹ ਵੀ ਪੇਸ਼ ਨਹੀਂ ਕੀਤੀ ਗਈ। ਹਾਈਕੋਰਟ ਨੇ ਫਿਰ ਇੱਕ ਵਾਰੀਂ ਝਾੜ ਪਾਈ। ਸਭ ਨੂੰ ਪਤਾ ਹੈ ਕਿ ਸੀ.ਬੀ.ਆਈ. ਕੇਂਦਰ ਦੇ ਗ੍ਰਹਿ-ਵਿਭਾਗ ਦੇ ਅਧੀਨ ਇੱਕ ਜਾਂਚ ਏਜੰਸੀ ਹੈ। ਪਰ ਗ੍ਰਹਿ-ਵਿਭਾਗ ਨੇ ਜਾਂਚ ਰਿਪੋਰਟ ਨਾ ਦੇਣ 'ਤੇ ਇਸ ਏਜੰਸੀ ਦੀ ਕੋਈ ਪੁੱਛ-ਪੜਤਾਲ ਨਹੀਂ ਕੀਤੀ। ਇਹ ਸਾਰਾ ਕੁੱਝ ਕਾਂਗਰਸ ਵੱਲੋਂ ਡੇਰਾ ਮੁਖੀ ਦੀ ਸਿੱਧੀ ਮੱਦਦ ਦੇ ਨੰਗੇ (ਪਰ ਕੁੱਝ) ਸਬੂਤ ਹਨ।

ਸੋ ਤੱਥਾਂ ਤੋਂ ਜ਼ਾਹਿਰ ਹੈ ਕਿ ਸਵਾਂਗ, ਇੱਕ ਸਾਜਿਸ਼ ਸੀ।

**ਵਿਰੋਧੀ ਧਿਰ ਦੀ ਭੂਮਿਕਾ:** ਡੇਰਾ ਮੁਖੀ ਵੱਲੋਂ ਇਸ ਤਰ੍ਹਾਂ ਕਰਨ 'ਤੇ ਡੇਰੇ ਬੰਦ ਕਰਨ, ਡੇਰਾ ਮੁਖੀ ਦੀ ਗ੍ਰਿਫਤਾਰੀ, ਅਤੇ ਡੇਰਾਵਾਦ ਖਤਮ ਕਰਨ ਦੀ ਮੰਗ ਉਭਾਰੀ ਗਈ। ਇੱਕ ਜਥੇਦਾਰ ਸਾਹਿਬ ਨੇ ਤਾਂ ਡੇਰਾ ਮੁਖੀ ਨੂੰ 'ਸੋਧਣ' ਵਾਲੇ ਨੂੰ ਸੋਨੇ ਨਾਲ ਤੋਲਣ ਦਾ ਐਲਾਨ ਵੀ ਕੀਤਾ। ਇਹ ਸਭ ਕੁਝ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੇ ਪ੍ਰਤੀਕਰਮ ਵਜੋਂ ਪੇਸ਼ ਕੀਤਾ ਗਿਆ। ਸੋ ਪਹਿਲਾਂ ਇਹੀ ਪੱਖ ਨੂੰ ਵਿਚਾਰਦੇ ਹਾਂ।

ਪਹਿਲਾਂ ਵਿਚਾਰਧਾਰਕ ਪੱਖ। ਸਿੱਖ ਧਰਮ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦੇਹ-ਧਾਰੀ ਗੁਰੂ ਦੀ ਪਰੰਪਰਾ ਖਤਮ ਹੋਈ ਸਮਝੀ ਜਾਂਦੀ ਹੈ। ਪਰ ਸਾਡੇ ਦੇਸ਼ ਅੰਦਰ ਸਿੱਖਾਂ ਦੀ ਇੱਕ ਪਰੰਪਰਾ ਨਾਮਧਾਰੀ ਸੰਪਰਦਾ ਇਸ ਗੱਲ ਨੂੰ ਪ੍ਰਵਾਨ ਨਹੀਂ ਕਰਦੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦੀ ਉਪਾਧੀ ਦੇ ਕੇ ਦੇਹਧਾਰੀ ਗੁਰੂ ਦੀ ਪ੍ਰਥਾ ਸਮਾਪਤ ਕਰ ਦਿੱਤੀ। ਬਲਕਿ ਇਹ ਪ੍ਰਥਾ ਜਾਰੀ ਰਹੀ ਅਤੇ ਗਿਆਰਵੇ, ਬਾਰ੍ਹਵੇਂ ਗੁਰੂ ਆਦਿ ਚੱਲਦੇ ਰਹੇ। ਇਸੇ ਲੜੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਚੌਦਵੇਂ ਗੁਰੂ ਹਨ। ਜੇ ਗੁਰੂ ਦੀ ਬਰਾਬਰੀ ਕਰਨ ਵਾਲਾ ਕੋਈ ਨੁਕਤਾ ਹੋਵੇ ਤਾਂ ਨਾਮਧਾਰੀ ਸੰਪਰਦਾ ਨਾਲ ਸਿੱਖ ਸੰਸਥਾਵਾਂ ਦਾ ਵਿਵਾਦ ਹੋਰ ਕਿਸੇ ਵੀ ਸੰਪਰਦਾ ਨਾਲੋਂ ਜ਼ਿਆਦਾ ਹੋ ਸਕਦਾ ਹੈ। ਪਰ ਅਜਿਹਾ ਨਹੀਂ ਹੈ।

ਮੁੱਖ ਮੰਤਰੀ ਬਾਦਲ ਖੁਦ ਕੁਝ ਸਮਾਂ ਪਹਿਲਾਂ ਇਸ ਸੰਸਥਾ 'ਦੇ ਹੈਡਕੁਆਰਟਰ ਤੇ ਜਾਕੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ 'ਅਸ਼ੀਰਵਾਦ' ਪ੍ਰਾਪਤ ਕਰਕੇ ਆਏ ਹਨ। ਬਾਦਲ ਸਾਹਿਬ ਤਾਂ ਡੇਰਾ ਸੱਚਾ ਸੌਦਾ ਦੇ ਮੁਖੀ ਕੋਲੋਂ 'ਅਸ਼ੀਰਵਾਦ' ਲੈਣ ਜਾਂਦੇ ਰਹੇ ਹਨ। ਬਾਦਲ ਸਾਹਿਬ ਦੀ ਪਤਨੀ ਸ੍ਰੀਮਤੀ ਸੁਰਿੰਦਰ ਕੌਰ ਤਾਂ ਸਿੱਖੀ ਦੇ ਬਿਲਕੁਲ ਉਲਟ ਨੂਰਮਹਿਲੀਏ ਬਾਬੇ ਆਸ਼ੂਤੋਸ਼ ਕੋਲ 'ਅਸ਼ੀਰਵਾਦ' ਲੈਣ ਜਾਂਦੇ ਰਹੇ ਹਨ। ਇਹ ਸਾਰਾ ਕੁੱਝ ਦੇਹਧਾਰੀ ਗੁਰੂ ਨੂੰ ਮੰਨਣਾ ਹੈ। ਪਰ ਇਸ ਸਭ ਕੁੱਝ ਦੇ ਬਾਵਜੂਦ ਬਾਦਲ ਪਰਿਵਾਰ ਨੂੰ ਪੰਥ ਵਿੱਚੋਂ ਕਿਸੇ ਨੇ ਨਹੀਂ ਛੇਕਿਆ, ਉਸਦਾ ਕੋਈ ਸਿਅਸੀ-ਸਮਾਜੀ ਬਾਈਕਾਟ ਨਹੀਂ ਕੀਤਾ। ਉਲਟਾ ਬਾਦਲ ਸਾਹਿਬ ਦੀ ਮਨਮਰਜ਼ੀ ਦਾ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਦਾ ਹੈ।

ਇਸ ਲਈ ਜਦੋਂ ਗੁਰੂਆਂ ਦੇ ਪਿੱਛੋਂ ਹੁਣ ਕੋਈ ਸੰਪਰਦਾ ਗੁਰੂ ਮੰਨਦੀ ਤੁਰੀ ਆ ਰਹੀ ਹੈ ਤਾਂ ਡੇਰਾ ਸੱਚਾ ਸੌਦਾ ਦੇ ਮੁਖੀ ਵੱਲੋਂ ਗੁਰੂ ਦਾ ਸਵਾਂਗ ਰਚਾ ਲੈਣ 'ਤੇ ਧਾਰਮਿਕ ਭਾਵਨਾਵਾਂ ਨੂੰ ਵੱਧ ਠੇਸ ਪਹੁੰਚਣ ਦੀ ਗੱਲ ਨਹੀਂ ਜਚਣਯੋਗ ਨਹੀਂ।

ਸੰਘ ਮੁਖੀ ਕੇ.ਸੁਦਰਸ਼ਨ ਨੇ ਪੰਜਾਬ ਆਕੇ ਪਿੱਛੇ ਜਿਹੇ ਹੀ ਬਿਆਨ ਦਿੱਤਾ ਸੀ ਕਿ ਸਿੱਖ ਧਰਮ, ਹਿੰਦੂ ਧਰਮ ਦੀ ਇੱਕ ਸ਼ਾਖਾ ਹੈ। ਇਸ ਦਾ ਸਪਸ਼ਟ ਭਾਵ ਹੈ ਕਿ ਸਿੱਖਾਂ ਨੂੰ ਵੀ ਹਿੰਦੂ ਸੰਸਕ੍ਰਿਤੀ ਨੂੰ ਮਾਨਤਾ ਦੇਣੀ ਪਵੇਗੀ। ਇਸ ਬਿਆਨ 'ਤੇ ਮਾੜਾ-ਮੋਟਾ ਵਿਰੋਧ ਹੋਇਆ ਪਰ ਡੇਰਾ ਮੁਖੀ ਦੀ ਤਰ੍ਹਾਂ ਨਹੀਂ ਹੋਇਆ। ਕੀ ਭਾਵਨਾਵਾਂ ਨੂੰ ਠੇਸ ਇਸ ਕਰਕੇ ਨਹੀਂ ਪਹੁੰਚੀ ਕਿ ਬਾਦਲ ਧੜੇ ਦਾ ਸੰਘ ਪਰਿਵਾਰ ਨਾਲ ਗੱਠਜੋੜ ਹੈ?

ਇਸੇ ਸਬੰਧ 'ਚ ਇੱਕ ਹੋਰ ਇਤਿਹਾਸਕ ਤੱਥ ਵਿਚਾਰਨ ਯੋਗ ਹੈ। ਗੁਰੂ ਗੋਬਿੰਦ ਜੀ ਨੇ ਆਪਣੇ ਪੰਜ ਸਿੰਘ- ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ ਅਤੇ ਸ਼ੋਭਾ ਸਿੰਘ- ਗਿਆਨ ਹਾਸਲ ਕਰਨ ਬਨਾਰਸ ਭੇਜੇ। ਉਥੋਂ ਦੇ ਪੰਡਿਤਾਂ ਦੇ ਆਪਣੇ ਨੇਮ ਸਨ। ਇਸ ਲਈ ਗੁਰੂ ਜੀ ਆਦੇਸ਼ ਅਨੁਸਾਰ ਪੰਜਾਂ ਸਿੰਘਾਂ ਨੇ "ਹਿੰਦੂ ਸਾਧੂਆਂ" ਵਾਲਾ ਪਹਿਰਾਵਾ ਪਾਇਆ।[2] ਲਿਬਾਸ ਦੇ ਮਸਲੇ 'ਤੇ ਗੁਰੂ ਜੀ ਤੇ ਪੰਜੇ ਸਿੰਘਾਂ ਦੀਆਂ ਭਾਵਨਾਵਾਂ ਨੂੰ ਕੋਈ ਠੇਸ ਨਹੀਂ ਪਹੁੰਚੀ।

ਸੋ ਡੇਰਾ ਮੁਖੀ ਦੇ ਵਿਰੋਧੀ ਪੱਖ ਵੱਲੋਂ ਧਾਰਮਿਕ ਭਾਵਨਾਵਾਂ ਵਾਲਾ ਪੇਸ਼ ਕੀਤਾ ਜਾਂਦਾ ਕਾਰਨ ਹੋਣ ਦੀ ਥਾਂ ਵਿਵਾਦ ਭਖਣ ਦੇ ਅਸਲੀ ਕਾਰਣ ਹੋਰ ਹਨ। ਹਾਂ, ਡੇਰਾ ਮੁਖੀ ਦਾ ਇਉਂ ਕਰਨਾ ਬਲਦੀ 'ਤੇ ਤੇਲ ਪਾਉਣ ਵਾਲੀ ਗੱਲ ਤਾਂ ਕਹੀ ਜਾ ਸਕਦੀ ਹੈ।

**ਡੇਰਾਵਾਦ ਬਾਰੇ:** ਡੇਰਾਵਾਦ ਕਿਸਨੂੰ ਕਹਿੰਦੇ ਹਨ, ਇਸ ਦੀ ਕੀ ਪ੍ਰੀਭਾਸ਼ਾ ਹੈ, ਅੱਜ ਤੱਕ ਕੋਈ ਸਪੱਸ਼ਟ ਨਹੀਂ ਕੀਤਾ ਗਿਆ। ਜੇਕਰ ਡੇਰਿਆਂ ਨੂੰ ਹੀ ਡੇਰਾਵਾਦ ਦਾ ਨਾਮ ਦੇਣਾ ਹੈ ਤੇ ਇਸਦਾ ਵਿਰੋਧ ਕਰਨਾ ਹੈ ਤਾਂ ਫਿਰ ਸ਼੍ਰੋਮਣੀ ਕਮੇਟੀ ਦੀ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ ਆਪ ਇੱਕ ਡੇਰੇ ਦੀ ਮਾਲਕ ਹੈ। ਉਦੋਂ ਵੀ ਸੀ ਜਦੋਂ ਉਹ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਸੀ। ਇੱਕ ਪਾਸੇ ਡੇਰੇ ਦੀ ਮਾਲਕ ਅਤੇ ਦੂਸਰੇ ਪਾਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਸ਼੍ਰੋ.ਗੁ.ਪ੍ਰ.ਕ.) ਦੀ ਪ੍ਰਧਾਨ, ਕੀ

ਇਹ ਡੇਰਾਵਾਦ ਦਾ ਵਿਰੋਧ ਹੈ? ਇਸ ਲਈ ਡੇਰਾਵਾਦ ਦੇ ਵਿਰੋਧ ਦੇ ਨਾਮ ਹੇਠ ਗੱਲ ਕੁੱਝ ਹੋਰ ਹੈ।

ਅਸੀਂ ਸਮਝਦੇ ਹਾਂ ਕਿ ਬਾਬਾਵਾਦ ਸਹੀ ਪ੍ਰੀਭਾਸ਼ਾ ਹੈ। ਬਾਬਾਵਾਦ ਉਹ ਹੁੰਦਾ ਹੈ ਜੋ ਆਪਣੀ ਵਿਚਾਰਧਾਰਾ ਚਲਾਉਂਦਾ ਹੈ, ਆਪਣੀਆਂ ਹੀ ਪਰੰਪਰਾਵਾਂ ਬਣਾਉਂਦਾ ਹੈ। ਬਾਬਾਵਾਦ ਨਵੇਂ ਰੂਪ ਵਿੱਚ ਨਵੇਂ ਪੰਥ ਚਲਾਉਂਦਾ ਹੈ। ਇਹ ਸਰਮਾਏਦਾਰੀ ਰਿਸ਼ਤਿਆਂ ਦੀ ਪੈਦਾਇਸ਼ ਹੈ। ਇਸ (ਬਾਬਾਵਾਦ) ਨੂੰ ਸਮਝਣ ਲਈ ਜਗੀਰੂ ਸਮਾਜ ਬਾਰੇ ਕੁੱਝ ਗੱਲ ਕਰਨੀ ਬਣਦੀ ਹੈ। ਇਸ ਪ੍ਰਬੰਧ 'ਚ ਜਗੀਰ 'ਤੇ ਮਾਲਕੀ ਮਰਦ ਦੀ ਹੁੰਦੀ ਸੀ। ਇਸ ਲਈ ਮਰਦ, ਔਰਤ ਦਾ ਮਾਲਕ ਸੀ, ਖਸਮ ਸੀ ਜਿਵੇਂ ਰੱਬ ਸਾਰੀ ਸ਼੍ਰਿਸ਼ਟੀ ਦਾ ਮਾਲਕ ਮੰਨਿਆ ਜਾਂਦਾ ਹੈ। ਕਈ ਕਬੀਲਿਆਂ 'ਚ ਆਪਣੀ ਦੈਵੀ-ਸ਼ਕਤੀ ਦਾ ਨਾਂਅ ਲੈਣਾ ਧਾਰਮਿਕ ਬੰਦਸ਼ ਸੀ। ਇਸੇ ਲਈ ਜਗੀਰੂ ਪ੍ਰਬੰਧ 'ਚ ਔਰਤ, ਆਪਣੇ ਮਰਦ ਦਾ, ਆਪਣੇ ਮਾਲਕ ਦਾ, ਆਪਣੇ ਖਸਮ ਦਾ ਨਾਂ ਲੈਣ ਤੋਂ ਵੀ ਵਾਂਝੀ ਹੈ। ਉਹ ਸਿਰਫ ਇੰਨਾ ਹੀ ਕਹਿ ਸਕਦੀ ਹੈ; ਸਾਡੀ ਗੁੱਡੀ ਦਾ ਬਾਪੂ। ਤਾਂਹੀਓਂ ਜਗੀਰੂ ਧਰਮਾਂ ਅੰਦਰ ਔਰਤ, ਮਰਦ ਦੀ ਜੀਵਨ-ਸਾਥਣ ਹੈ ਭਾਵ ਮਰਦ ਜਿਹੋ-ਜਿਹਾ ਵੀ ਜੀਵਨ ਬਿਤਾਉਂਦਾ ਹੈ, ਔਰਤ ਨੇ ਉਸਦਾ ਸਾਥ ਹੀ ਦੇਣਾ ਹੈ, ਉਸਦਾ ਆਪਣਾ ਨਿੱਜੀ ਕੋਈ ਜੀਵਨ-ਰਾਹ ਨਹੀਂ ਹੈ। ਜਗੀਰੂ ਸਮਾਜ ਵਿੱਚ ਔਰਤ ਤੇ ਮਰਦ ਦੇ ਨਾ-ਬਰਾਬਰੀ ਵਾਲੇ ਰਿਸ਼ਤੇ ਦੇ ਇਹ ਪ੍ਰਗਟਾਵੇ ਧਰਮ 'ਚ ਵੀ ਪ੍ਰਗਟ ਹਨ।

ਮਰਦ ਦਾ ਗਲਬਾ-ਮੁਰਦਾਬਾਦ! ਔਰਤਾਂ, ਮਰਦ ਦੀਆਂ ਗੁਲਾਮ ਨਹੀਂ!! ਇਹੋ-ਜਿਹੇ ਨਵੇਂ ਨਾਹਰੇ ਸਰਮਾਏਦਾਰੀ ਪ੍ਰਬੰਧ ਅੰਦਰ ਉਭਾਰੇ ਜਾਂਦੇ ਹਨ। ਇਹ ਸਰਮਾਏਦਾਰਾਂ ਦੀਆਂ ਸਨਅਤਾਂ ਅਤੇ ਹੋਰ ਸੰਸਥਾਵਾਂ ਲਈ ਔਰਤਾਂ ਦੀ ਮਜ਼ਦੂਰੀ ਸੌਖੀ ਤੇ ਸਸਤੀ ਹਾਸਲ ਕਰ ਸਕਣ ਦਾ ਸੰਦ ਬਣਦਾ ਹੈ। ਅੱਜ ਜੀਵਨ ਦੇ ਸਾਰੇ ਖੇਤਰਾਂ ਵਿੱਚ ਔਰਤ ਦਾ ਯੋਗਦਾਨ ਦੇਖਿਆ ਜਾ ਸਕਦਾ ਹੈ। ਇਸ ਤਰ੍ਹਾਂ ਔਰਤ ਇੱਕ ਹੱਦ ਤੱਕ ਮਰਦ ਬਰੋਬਰ ਰਿਸ਼ਤੇ ਦਾ ਅਹਿਸਾਸ ਕਰਨ ਲੱਗਦੀ ਹੈ, ਔਰਤ **ਜੀਵਨ-ਸਾਥਣ** ਤੋਂ **ਪਤਨੀ** ਬਣ ਜਾਂਦੀ ਹੈ ਅਤੇ **ਮਰਦ, ਮਾਲਕ ਜਾਂ ਖਸਮ ਤੋਂ ਪਤੀ।** ਔਰਤ 'ਤੇ ਮਰਦ ਦਾ ਗਲਬਾ ਭਾਵੇਂ ਪੂਰਾ ਨਹੀਂ ਟੁੱਟਦਾ ਪਰ ਕਮਜ਼ੋਰ ਜ਼ਰੂਰ ਪੈਂਦਾ ਹੈ।

ਇਸੇ ਲਈ ਬਾਬਾਵਾਦ ਵਿੱਚ ਸਭ ਔਰਤਾਂ ਅਤੇ ਮਰਦ ਬਰਾਬਰ ਦਿਖਾਈ ਦਿੰਦੇ ਹਨ। ਜੇਕਰ ਮਰਦ ਬਾਬਾ ਬਣਦਾ ਹੈ ਤਾਂ ਔਰਤ ਵੀ ਆਪਣੇ ਤੌਰ 'ਤੇ ਆਪਣੀ ਧਰਮ ਸੰਸਥਾ ਦੀ ਮਾਲਕ ਸਾਧਵੀ ਬਣਦੀ ਹੈ। ਬਾਬਾਵਾਦ ਦੇ ਡੇਰਿਆਂ 'ਚ ਔਰਤਾਂ ਅਤੇ ਮਰਦਾਂ ਨੂੰ ਇੱਕੋ-ਜਿਹੀ ਸੇਵਾ ਨਿਭਾਉਣ ਦਾ ਹੱਕ ਹਾਸਲ ਹੋ ਜਾਂਦਾ ਹੈ।

ਸਰਮਾਏਦਾਰੀ ਦੌਰ ਅੰਦਰ ਜੋ ਕੁੱਝ ਵੀ ਪੈਦਾ ਕੀਤਾ ਜਾਂਦਾ ਹੈ ਉਹ ਮੰਡੀ 'ਚ ਵੇਚਕੇ ਮੁਨਾਫੇ ਕਮਾਉਣ ਲਈ ਕੀਤਾ ਜਾਂਦਾ ਹੈ। ਇਸੇ ਕਰਕੇ ਇਸ ਦੌਰ ਦੇ ਧਰਮਾਂ ਦੇ ਨਵੇਂ ਰੂਪ, ਬਾਬਾਵਾਦ ਵੀ ਧਰਮ ਨੂੰ ਮੁਕੰਮਲ ਤੌਰ 'ਤੇ ਮੰਡੀ ਬਣਾ ਕੇ ਇਸ ਦੇ ਦਰ ਹਰ ਲਈ ਖੋਲ ਦਿੰਦਾ ਹੈ। ਇਸ ਤਰ੍ਹਾਂ ਨਾਲ ਬਾਬਾਵਾਦ, ਦਰਅਸਲ ਧਰਮ ਦਾ ਨਵੇਂ ਰੂਪ ਵਾਲਾ ਖੁੱਲਾਵਾਦ ਹੋ ਨਿੱਬੜਦਾ ਹੈ। ਹਰ ਕੋਈ ਬਾਬਾ ਜਨਤਾ ਨੂੰ ਆਪਣੇ ਵੱਲ ਖਿੱਚਦਾ ਹੈ। ਜਨਤਾ ਜਦੋਂ ਉਨ੍ਹਾਂ ਵੱਲ ਤੁਰਦੀ ਹੈ ਤਾਂ ਜਗੀਰੂ ਧਰਮਾਂ ਹੇਠੋਂ ਜ਼ਮੀਨ ਸੁੰਘੜਨੀਂ ਸ਼ੁਰੂ ਹੋ ਜਾਂਦੀ ਹੈ ਜਿਸ ਕਰਕੇ ਇਨ੍ਹਾਂ ਦਾ ਬਾਬਾਵਾਦ ਨਾਲ ਵਿਰੋਧ ਅਤੇ ਟਕਰਾਅ ਹੋਣਾ ਸੁਭਾਵਿਕ ਹੈ। ਪ੍ਰੇਮੀਆਂ ਨੂੰ ਮੁੜ ਗੁਰੂ ਦੇ ਗਲ ਲਾਉਣ ਦੀਆਂ ਖਬਰਾਂ ਧਰਮ ਹੇਠੋਂ ਖਿਸਕੀ ਜ਼ਮੀਨ ਫਿਰ ਤੋਂ ਹਾਸਲ ਕਰਨ ਦਾ ਸਬੂਤ ਹੀ ਹੈ।

ਸੋ ਸਥਾਪਤ ਧਰਮਾਂ ਹੇਠੋਂ ਖਿਸਕਦੀ ਜ਼ਮੀਨ ਡੇਰਾ ਵਿਵਾਦ ਭਖਣ ਦਾ ਇੱਕ ਕਾਰਨ ਹੈ, ਭਾਵੇਂ ਬੁਨਿਆਦੀ ਨਹੀਂ।

ਕੋਈ ਵੀ ਵਿਚਾਰਧਾਰਾ ਹੋਵੇ ਭਾਵੇਂ ਧਰਮੀ 'ਤੇ ਭਾਵੇਂ ਨਾਸਤਿਕ, ਉਹ ਉਸ ਸਮੇਂ ਦੇ ਸਮਾਜ ਨੂੰ ਬਣਾਈ ਰੱਖਣ ਜਾਂ ਢਾਹੁਣ ਦੇ ਪੱਖ 'ਚ ਭੁਗਤਣ ਕਰਕੇ ਵਿਚਾਰਧਾਰਾਵਾਂ ਦਾ ਵਿਰੋਧ ਤੇ ਟਕਰਾਅ ਹੁੰਦਾ ਹੈ। ਇਤਿਹਾਸ ਵਿੱਚੋਂ ਦੋ ਕੁ ਧਰਮੀ ਮਿਸਾਲਾਂ ਦੇਖੋ। ਗੁਰੂ ਨਾਨਕ ਦੇਵ ਜੀ ਬਾਬਰ ਵਿਰੁੱਧ ਨਿਧੜਕ ਬੋਲੇ ਅਤੇ ਇਸ ਲਈ ਉਹ ਜੇਲ੍ਹ ਵੀ ਗਏ। ਕਿਉਂਕਿ ਬਾਬਰ ਨੇ ਸਾਡੀ ਜਨਤਾ 'ਤੇ ਜ਼ੁਲਮ ਢਾਹੁਣੇ ਸ਼ੁਰੂ ਕੀਤੇ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਖਿਲਾਫ ਲਿਖਿਆ ਵੀ ਅਤੇ ਲੜਾਈਆਂ ਵੀ ਲੜੀਆਂ। ਇਸ ਤੋਂ ਦੇਖਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਨੇ ਬਾਬਰ ਨੂੰ ਅਤੇ ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਦਾ ਵਿਰੋਧ ਉਨ੍ਹਾਂ ਦੇ ਇਸਲਾਮ ਧਰਮ ਕਰਕੇ ਨਹੀਂ ਬਲਕਿ ਉਨ੍ਹਾਂ ਦੇ ਜ਼ਾਬਰ ਹੋਣ ਕਰਕੇ ਕੀਤਾ। ਇਹ ਧਾਰਮਿਕ ਖੇਤਰ ਨਹੀਂ, ਸਿਆਸੀ ਖੇਤਰ ਬਣ ਜਾਂਦਾ ਹੈ।

ਇਸ ਤਰ੍ਹਾਂ ਸਾਡੇ ਦੇਸ਼ ਅੰਦਰ ਕਿਸੇ ਜੁੱਤੇ ਬਣਾਉਣ ਵਾਲੀ ਕੰਪਨੀ ਨੇ ਬੂਟਾਂ ਦਾ ਅਜਿਹਾ ਮਾਡਲ ਤਿਆਰ ਕੀਤਾ ਹੈ ਕਿ ਬੂਟਾਂ ਦੀ ਅੱਡੀ 'ਤੇ ਜੇਬ ਲੱਗੀ ਹੋਈ ਹੈ ਜਿਸ ਵਿੱਚ ਪੈਸੇ-ਧੇਲੇ ਪਾਏ ਜਾ ਸਕਦੇ ਹਨ। ਇਸ 'ਤੇ ਹਿੰਦੂ ਸੰਗਠਨਾਂ ਨੇ ਵਿਰੋਧ ਜਤਾਇਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਮਾਇਆ, ਲਕਸ਼ਮੀ ਦਾ ਰੂਪ ਹੈ, ਅਤੇ ਲਕਸ਼ਮੀ, ਹਿੰਦੂਆਂ ਦੀ ਦੇਵੀ ਹੈ। ਇਸ ਲਈ ਇਸਨੂੰ ਪੈਰਾਂ 'ਚ ਪਾਉਣਾ ਹਿੰਦੂ ਧਰਮ ਦੀਆਂ ਭਾਵਨਾਵਾਂ ਨੂੰ ਠੇਸ ਹੈ। ਇਸ ਲਈ, ਉਨ੍ਹਾਂ ਦਾ ਕਹਿਣਾ ਹੈ, ਕਿ ਇਹ ਬੂਟ ਬਣਾਉਣੇ ਬੰਦ ਕੀਤੇ ਜਾਣ। ਹੁਣ ਅਸਲੀ ਗੱਲ ਕੀ ਹੈ? ਉਹ ਇਹ ਕਿ ਕਿਸੇ ਹੋਰ ਕੰਪਨੀ ਦਾ ਇਸ ਕੰਪਨੀ ਨਾਲ ਮੁਕਾਬਲੇਬਾਜ਼ੀ ਹੈ। ਉਹ ਹਿੰਦੂ ਸੰਗਠਨਾਂ ਨੂੰ ਸਹਾਇਤਾ ਕਰਦੀ ਹੈ ਜਾਂ ਨਹੀਂ ਇਸ ਬਾਰੇ ਤਾਂ ਕੁੱਝ ਨਹੀਂ ਕਹਿ ਸਕਦੇ, ਪਰ ਇੱਕ ਅਨੁਮਾਨ(Inference)ਸਾਫ ਨਿਕਲਦਾ ਹੈ ਕਿ ਕੰਪਨੀਆਂ ਦਾ ਟਕਰਾਅ, ਧਾਰਮਿਕ ਰੂਪ 'ਚ ਪ੍ਰਗਟ ਹੋ ਰਿਹਾ ਹੈ।

ਇਸ ਲਈ ਕੋਈ ਧਰਮ ਹੋਵੇ, ਉਹ ਉਸ ਸਮੇਂ ਦੇ ਸਿਆਸੀ ਪ੍ਰਬੰਧ ਨੂੰ ਬਣਾਈ ਰੱਖਣ ਜਾਂ ਢਾਹੁਣ ਵਿੱਚ ਆਪਣੀ ਭੂਮਿਕਾ ਨਿਭਾਉਂਦਾ ਹੈ। ਸਮਾਜ 'ਚ ਟਕਰਾਅ ਦਾ ਰੂਪ ਭਾਵੇਂ ਧਾਰਮਿਕ ਹੋਵੇ ਤੇ ਭਾਵੇਂ ਨਾਸਤਿਕ, ਇਸਦੀ ਬੁਨਿਆਦ ਸਮਾਜ ਦੇ ਆਰਥਕ ਆਧਾਰ 'ਚ ਹੀ ਹੁੰਦੀ ਹੈ। ਇਸੇ ਲਈ ਹਰ ਵਿਚਾਰ, ਹਰ ਟਕਰਾਅ ਕਿਸੇ ਨਾ ਕਿਸੇ ਜਮਾਤ ਦੇ ਪੱਖ ਵਿੱਚ ਅਤੇ ਕਿਸੇ ਦੇ ਵਿਰੁੱਧ ਭੁਗਤਦਾ ਹੁੰਦਾ ਹੈ। ਤਾਂਹੀਓਂ ਹਰ ਜੰਗ ਨੂੰ ਜਮਾਤੀ ਜੰਗ ਕਿਹਾ ਜਾਂਦਾ ਹੈ। ਸੋ ਸਿਆਸੀ ਤੇ ਧਾਰਮਿਕ ਟਕਰਾਅ ਇੱਕੋ ਝਰਨੇ ਦੀਆਂ ਦੋ ਧਾਰਾਵਾਂ ਹਨ।

ਇੱਕ ਵਿਚਾਰ ਇਹ ਹੋ ਸਕਦਾ ਹੈ ਕਿ ਬਾਦਲ ਸਾਹਿਬ ਨੇ ਇਹ ਸਾਰਾ ਕੁੱਝ ਡੇਰਾ ਮੁਖੀ ਨਾਲ ਆਪਣੀ ਸਿਆਸੀ ਕਿੜ ਕੱਢਣ ਲਈ ਕੀਤਾ ਹੈ। ਇਹ ਮਸਲੇ ਨੂੰ ਸਤਹੀ ਤੌਰ 'ਤੇ ਦੇਖਣਾ ਹੈ। ਜੇਕਰ ਬਾਦਲ ਸਾਹਿਬ ਨੇ ਕਿੜ ਕੱਢਕੇ ਗੁੱਸਾ ਹੀ ਠੰਡਾ ਕਰਨਾ ਹੁੰਦਾ ਤਾਂ



ਉਹ, ਪ੍ਰੇਮੀਆਂ ਦੀ ਬਠਿੰਡਾ ਵਿਖੇ ਹੀ ਕੁੱਟ-ਮਾਰ ਕਰਵਾ ਦਿੰਦੇ ਜਿੰਨਾਂ ਨੇ ਪੁਲਿਸ ਵੀ ਕੁੱਟੀ ਸੀ ਅਤੇ ਗੱਡੀਆਂ ਵੀ ਫੂਕੀਆਂ ਸਨ। ਸਿਆਸੀ ਖੇਤਰ ਵਿੱਚ ਵਿਰੋਧੀ ਦਾ ਸਿਆਸੀ ਆਧਾਰ ਖੋਰਨਾ ਹੀ ਸਿਆਸੀ ਉਦੇਸ਼ ਹੁੰਦਾ ਹੈ ਨਾ ਕਿ ਕਿੜ ਕੱਢਕੇ ਢਿੱਡ ਹੌਲਾ ਕਰਨਾ। ਪਹਿਲਾਂ ਕੈਪਟਨ ਕਹਿ ਰਿਹਾ ਸੀ ਕਿ ਉਹ ਬਾਦਲ ਪਰਿਵਾਰ ਨੂੰ ਅੰਦਰ ਕਰਕੇ ਹੀ ਦਮ ਲਵੇਗਾ ਅਤੇ ਅੱਜ ਬਾਦਲ ਕਹਿ ਰਿਹਾ ਹੈ ਕਿ ਉਹ ਕੈਪਟਨ ਸਮੇਤ ਉਸਦੇ ਸਾਰੇ ਪਰਿਵਾਰ ਨੂੰ ਅੰਦਰ ਕਰਕੇ ਹੀ ਦਮ ਲਵੇਗਾ। ਇਹ ਸਿਆਸੀ ਕਿੜ ਕੱਢਣ ਵਜੋਂ ਨਹੀਂ ਕਿ ਬਲਕਿ ਇੱਕ-ਦੂਸਰੇ ਨੂੰ ਲੋਕਾਂ 'ਚ ਹੋਰ ਬਦਨਾਮ ਕਰਨ ਅਤੇ ਆਪ 'ਨੇਕ ਨਾਮੀ' ਲੈ ਕੇ ਦੋਨੋਂ ਵੱਲੋਂ ਆਪੋ-ਆਪਣੇ ਸਿਆਸੀ ਆਧਾਰ ਨੂੰ ਵਧਾਉਣ ਵਜੋਂ ਹੀ ਕੀਤਾ ਜਾ ਰਿਹਾ ਹੈ।

ਅਸੀਂ ਸਿਆਸੀ ਅਤੇ ਧਾਰਮਿਕ ਸੰਕਟ ਇੱਕੋ ਸਿੱਕੇ ਦੇ ਦੋ ਪਹਿਲੂ ਹੋਣ ਬਾਰੇ ਗੱਲ ਕਰ ਚੁੱਕੇ ਹਾਂ। ਇਸ ਪੱਖ ਤੋਂ ਦੇਖਿਆਂ ਅੱਜ ਜਦੋਂ ਅਸੀਂ ਸਿਆਸੀ ਖੇਤਰ 'ਚ ਧਿਆਨ ਮਾਰਦੇ ਹਾਂ ਤਾਂ ਇਹ ਟਕਰਾਅ ਕਿੰਨਾ ਤਿੱਖਾ ਹੋਇਆ ਪਿਆ ਹੈ ਤਾਂ ਸਾਫ ਹੀ ਨਜ਼ਰ ਆਉਂਦਾ ਹੈ। ਲੋਕਾਂ ਅਤੇ ਲੋਕਾਂ 'ਤੇ ਰਾਜ ਕਰਨ ਵਾਲਿਆਂ ਦਰਮਿਆਨ ਟਕਰਾਅ ਦੀ ਗੱਲ ਪਾਸੇ ਛੱਡ ਕੇ ਦੇਖੋ। ਬਾਦਲ ਅਤੇ ਕੈਪਟਨ ਧਿਰਾਂ ਦੀ ਗੱਲ ਅਸੀਂ ਕਰ ਚੁੱਕੇ ਹਾਂ। ਇਸ ਤੋਂ ਅੱਗੇ ਜਮਹੂਰੀਅਤ ਦੀ ਸਰਵ-ਉੱਚ ਸੰਸਥਾ ਸਮਝੀ ਜਾਂਦੀ ਸਾਡੀ ਪਾਰਲੀਮੈਂਟ 'ਚ ਉੱਚ-ਕੋਟੀ ਦੇ ਨੁਮਾਇੰਦੇ ਹੁੰਦੇ ਹਨ ਪਰ ਇਸ 'ਚ ਅੱਜ-ਕੱਲ ਸ਼ਬਦੀ ਟਕਰਾਅ ਤੋਂ ਵਧਕੇ ਗੱਲ ਸੰਸਦ ਮੈਂਬਰਾਂ ਦੇ ਜੁਤੋ-ਜੁਤੀ ਤੱਕ ਪਹੁੰਚ ਚੁੱਕੀ ਹੈ। ਇਹ ਇਸ ਵਧੇ ਹੋਏ ਟਕਰਾਅ ਦੀ ਹਾਲਤ ਨੂੰ ਚੰਗੀ ਤਰ੍ਹਾਂ ਬਿਆਨ ਕਰਦੇ ਹਨ।

ਅਜਿਹੀ ਸਥਿਤੀ ਵਿੱਚ ਇਨ੍ਹਾਂ ਹਾਕਮਾਂ ਦੀ ਇਹ ਲੋੜ ਅਤੇ ਮਜ਼ਬੂਰੀ ਬਣ ਜਾਂਦੀ ਹੈ ਕਿ ਉਹ ਕੋਈ ਨਾ ਕੋਈ ਇਹੋ ਜਿਹਾ ਮਾਹੌਲ ਪੈਦਾ ਕਰਨ ਕਿ ਲੋਕ ਉਨ੍ਹਾਂ ਦੇ ਲੜ ਲੱਗੇ ਰਹਿਣ। ਕਾਂਗਰਸ ਦੀ ਲੋੜ ਬਾਰੇ ਪਹਿਲਾਂ ਵਿਚਾਰ ਕੀਤੀ ਜਾ ਚੁੱਕੀ ਹੈ। ਉਸੇ ਤਰ੍ਹਾਂ ਅੱਜ ਬਾਦਲ ਧੜੇ ਦਾ ਜੋ ਪ੍ਰਭਾਵ ਮਾਲਵਾ ਖੇਤਰ ਵਿੱਚ ਇਸ ਡੇਰੇ ਨੇ ਖੋਰਿਆ ਸੀ, ਉਸਨੂੰ ਮੁੜ ਕੇ ਕਾਇਮ ਕਰਨਾ ਇਸ ਧੜੇ ਦੀ ਅਣਸਰਦੀ ਲੋੜ ਸੀ/ਹੈ। ਦੂਸਰੇ ਬਾਦਲ ਸਾਹਿਬ ਲਈ ਡੇਰਾ ਸੱਚਾ ਸੌਦਾ 'ਚ ਜਾ ਕੇ ਅਸ਼ੀਰਵਾਦ ਲੈਣ ਕਰਕੇ ਸਿੱਖਾਂ 'ਚ ਜੋ ਉਸਦੀ ਮਾੜੀ-ਮੋਟੀ ਸ਼ਾਖ ਖੁਰੀ ਸੀ ਉਸ ਨੂੰ ਬਹਾਲ ਕਰਨਾ ਵੀ ਜ਼ਰੂਰੀ ਸੀ। ਤੀਸਰੇ ਹਰਿਆਣਾ ਦੇ ਸਿੱਖਾਂ ਵੱਲੋਂ ਆਪਣੇ ਸੂਬੇ ਦੀ ਵੱਖਰੀ ਸ਼੍ਰੋ.ਗੁ.ਪ੍ਰ.ਕ. ਬਣਾਉਣ ਦਾ ਮੰਗ ਨੂੰ ਲੈ ਕੇ ਬਾਦਲ ਸਾਹਿਬ 'ਤੇ ਉਨ੍ਹਾਂ ਦੇ ਪੁੱਤਰ ਦੇ ਥਾਂ ਥਾਂ 'ਤੇ ਪੁਤਲੇ ਜਲਾਏ ਜਾ ਚੁੱਕੇ ਸਨ, ਅਤੇ ਲਗਭਗ ਇਹ ਅੱਡ ਬਣ ਚੁੱਕੀ ਸੀ ਅਤੇ ਬਾਦਲ ਧੜੇ ਵੱਲੋਂ ਵਿਰੋਧ ਕਰਨ ਕਰਕੇ ਹਰਿਆਣੇ ਦੇ ਸਿੱਖਾਂ ਅੰਦਰ ਇਸ ਦਾ ਸਿਆਸੀ-ਧਾਰਮਿਕ ਆਧਾਰ ਬਿਲਕੁਲ ਖੁਰ ਚੁੱਕਿਆ ਸੀ। ਹੁਣ ਇਹ ਗੱਲ ਇਸ ਪੜਾਅ 'ਤੇ ਸੀ ਕਿ ਬਸ, ਰਸਮੀਆ ਤੌਰ 'ਤੇ ਹੀ ਵੱਖ ਹੋਣਾ ਸੀ। ਇਸ ਲਈ ਇਸਨੂੰ ਆਪਣੇ ਅਧੀਨ ਰੱਖਣਾ ਬਾਦਲ ਸਾਹਿਬ ਦੀ ਸਿਆਸੀ ਸਿਰਦਰਦੀ ਸੀ।

ਇਸ ਲਈ ਸਪੱਸ਼ਟ ਪਤਾ ਹੋਣ ਦੇ ਬਾਵਜੂਦ ਵੀ ਬਾਦਲ ਸਾਹਿਬ ਨੇ ਇਸ ਵਿਵਾਦ ਨੂੰ ਪੂਰਾ ਭਖ ਲੈਣ ਹੀ ਨਹੀਂ ਦਿੱਤਾ ਬਲਕਿ ਆਪਣੇ ਖਾਸ ਨੁਮਾਇੰਦਿਆਂ ਰਾਹੀਂ ਤੱਤੇ ਤੱਤੇ ਬਿਆਨ ਦਿਵਾ ਕੇ ਭਖਾਇਆ ਵੀ। ਪਰ ਬਾਦਲ ਸਾਹਿਬ ਨੂੰ 1978 ਦੇ 'ਧਰਮ ਯੁੱਧ' ਮੋਰਚੇ ਦੇ ਕਾਂਗਰਸ ਵੱਲੋਂ ਹਥਿਆ ਲੈਣ ਦਾ ਕੌੜਾ ਤਜਰਬਾ ਸੀ, ਇਸ ਲਈ ਉਹ ਛਿੱਟੇ ਵੀ ਮਾਰੀ ਜਾ ਰਹੇ ਸਨ। ਇਸ ਕਰਕੇ ਪੁਲਿਸ ਦੇ ਪ੍ਰੇਮੀਆਂ ਤੋਂ ਪਏ ਛਿੱਤਰ ਵੀ ਸਹਾਰ ਲਏ।

ਇਸੇ ਤਰ੍ਹਾਂ ਸਰਕਾਰ 'ਚ ਭਾਈਵਾਲ ਭਾਜਪਾ ਦਾ ਵੀ ਆਪਣੀ ਪਹਿਲੀ ਹਿੰਦੂ ਵੋਟ ਨੂੰ ਪੱਕੇ-ਪੈਰੀਂ ਕਰਨ ਅਤੇ ਨਵੀਂ ਹੋਰ ਵਧਾਉਣ ਦਾ ਮਕਸਦ ਸੀ। ਇਸ ਲਈ ਉਨ੍ਹਾਂ ਨੇ ਪਹਿਲਾਂ ਬਾਦਲ ਸਾਹਿਬ 'ਤੇ ਹਵਾਈ ਗੋਲਾ ਦਾਗਿਆ ਕਿ ਉਹ ਅਮਨ-ਕਾਨੂੰਨ ਦੀ ਸਮੱਸਿਆ ਨੂੰ ਕਰੜੇ ਹੱਥੀਂ ਨਜਿੱਠਣ। ਇਸ ਨਾਲ ਤਾਂ ਉਹ ਹਿੰਦੂਆਂ ਦੇ ਅਖੌਤੀ ਰਖਵਾਲੇ ਬਣ ਗਏ। ਨਾਲ ਹੀ ਜਸਵੰਤ ਸਿਨਹਾ ਨੇ ਬਿਆਨ ਦਿੱਤਾ ਕਿ ਇਹ (ਵਿਵਾਦ) ਹਿੰਦੂਆਂ-ਸਿੱਖਾਂ ਦਾ ਨਹੀਂ ਹੈ। ਹਿੰਦੂਆਂ ਦਾ ਦਿਲ ਧਰਾਉਣ ਲਈ ਭਾਜਪਾ ਨੇ ਦੂਸਰੇ ਹੀ ਦਿਨ ਬਿਆਨ ਦਿੱਤਾ ਕਿ ਉਹ ਬਾਦਲ ਸਾਹਿਬ ਦੇ ਹਾਲਾਤ ਨੂੰ ਨਜਿੱਠਣ ਦੇ ਢੰਗ-ਤਰੀਕੇ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਹਨ। ਉਨ੍ਹਾਂ ਨੇ ਸਾਫ ਸੰਕੇਤ ਦਿੱਤਾ ਕਿ ਇਹ ਖਾਲਿਸਤਾਨੀ ਲਹਿਰ ਦੀ ਤਰ੍ਹਾਂ ਨਹੀਂ ਬਣੇਗਾ, ਥੋੜਾ ਭਖ ਲੈਣ ਦਿਓ ਸਭ ਕੁੱਝ ਠੀਕ ਕਰ ਲਿਆ ਜਾਵੇ, ਸ਼ਾਂਤੀ ਬਹਾਲ ਹੋ ਜਾਵੇਗੀ।

ਇਸ ਮਸਲੇ ਦਾ ਇੱਕ ਅਹਿਮ ਤੱਥ ਹੋਰ ਹੈ। ਉਹ ਇਹ ਕਿ ਜਦੋਂ ਛਤਰਪਤੀ ਜੀ ਦਾ ਕਤਲ ਹੋਇਆ ਤਾਂ ਉਦੋਂ ਹਰਿਆਣਾ ਵਿੱਚ ਬਾਦਲ ਪੱਖੀ ਓਮ ਪ੍ਰਕਾਸ਼ ਚੌਟਾਲਾ ਦੀ ਸਰਕਾਰ ਸੀ। ਉਸ ਨੇ ਕੋਈ ਕਾਰਵਾਈ ਨਹੀਂ ਕੀਤੀ, ਨਾ ਹੀ ਬਾਦਲ ਸਾਹਿਬ ਨੇ ਕਦੇ ਅਜਿਹਾ ਕਰਨ ਲਈ ਉਨ੍ਹਾਂ 'ਤੇ ਕਦੇ ਦਬਾਅ ਪਾਇਆ। ਨਾ ਹੀ ਸਿੱਖ ਜਗਤ ਦੇ ਸਿਰਮੌਰ ਆਗੂ ਜਿਹੜੇ ਹੁਣ ਡੇਰੇ 'ਤੇ ਲੱਗੇ ਦੋਸ਼ਾਂ ਦੀ ਜਾਂਚ ਕਰਨ ਦੀ ਮੰਗ ਪੂਰੇ ਜ਼ੋਰ ਨਾਲ ਉਭਾਰ ਰਹੇ ਹਨ ਅਤੇ ਇਸ ਲਈ ਵਕੀਲਾਂ ਦਾ ਇੱਕ ਪੈਨਲ ਤਿਆਰ ਕਰਨ ਦੀ ਗੱਲ ਕਰ ਰਹੇ ਹਨ, ਇਨ੍ਹਾਂ ਵਿਚੋਂ ਕੋਈ ਅੱਗੇ ਆਇਆ। ਕਿਉਂ? ਕਿਉਂਕਿ ਉਦੋਂ ਡੇਰਾ ਸਾਰੀਆਂ ਸਿਆਸੀ ਪਾਰਟੀਆਂ ਨੂੰ 'ਅਸ਼ੀਰਵਾਦ' ਦਿੰਦਾ ਸੀ।

ਸਿਆਸੀ ਧਿਰਾਂ ਦਾ ਸੰਕਟ ਹੀ ਇਸ ਧਾਰਮਿਕ ਸੰਕਟ 'ਚ ਪ੍ਰਗਟ ਹੋਇਆ ਹੈ। ਤਾਂਹੀਓਂ ਇਹ ਵਿਵਾਦ ਇੰਨਾ ਭਖਿਆ।

ਪਰ ਵਿਵਾਦ ਪੂਰਾ ਭਖ ਜਾਣ 'ਤੇ ਪ੍ਰੇਮੀਆਂ ਵਿੱਚ ਇੱਕ ਹੱਦ ਤੱਕ ਨਿਰਾਸ਼ਤਾ ਤੇ ਡਰ, ਸਿੱਖ ਜਗਤ ਅੰਦਰ ਚੜ੍ਹਦੀ ਕਲਾ ਅਤੇ ਹਿੰਦੂਆਂ ਦੀ ਅਮਨ ਲਈ ਝਾਕ ਵਾਲਾ ਮਾਹੌਲ ਬਣ ਗਿਆ। ਇਸ ਨੂੰ ਬਾਦਲ ਸਾਹਿਬ ਨੇ ਆਪਣੇ ਪੱਖ 'ਚ ਢਾਲ ਲਿਆ।

ਇਸ ਲਈ ਵਿਸਥਾਰ ਵਿੱਚ ਨਾ ਜਾਂਦਿਆਂ ਡੇਰਾ ਮੁਖੀ ਦੇ ਗੁਰੂ ਗੋਬਿੰਦ ਸਿੰਘ ਜੀ ਤੋਂ ਮੁਆਫੀ ਮੰਗਣ 'ਤੇ 27 ਮਈ, 2007, ਨੂੰ ਜਥੇਦਾਰ ਸਾਹਿਬਾਨ ਅਤੇ ਸ਼੍ਰੋ.ਗੁ.ਪ੍ਰ.ਕ. ਦੇ ਪ੍ਰਧਾਨ ਅਵਤਾਰ ਸਿੰਘ ਮੱਕੜ ਅਤੇ ਹੋਰ ਸਿੱਖ ਆਗੂਆਂ ਦਰਮਿਆਨ ਹੋਈ ਅੰਤਲੀ ਮੀਟਿੰਗ 'ਚ ਲਏ ਫੈਸਲੇ ਸਭ ਕੁੱਝ ਹੀ ਸਪੱਸ਼ਟ ਕਰ ਦਿੰਦੇ ਹਨ। ਉਸ ਵਿੱਚ ਉਨ੍ਹਾਂ ਕਿਹਾ ਕਿ ਸਿੱਖ ਧਰਮ ਨੂੰ ਮੰਨਣ ਵਾਲਾ ਕੋਈ ਵੀ

ਵਿਅਕਤੀ ਡੇਰਾ ਸੱਚਾ ਸੌਦਾ ਨਾਲ ਕਿਸੇ ਵੀ ਕਿਸਮ ਦਾ ਭਾਈਚਾਰਕ, ਧਾਰਮਿਕ, ਅਤੇ ਰਾਜਨੀਤਿਕ ਸਬੰਧ ਨਹੀਂ ਰੱਖੇਗਾ। ਸੋ ਇਹ ਰਾਜਨੀਤਿਕ ਸਬੰਧ ਰੱਖਣ ਵਾਲੀ ਗੱਲ ਰਾਜਨੀਤੀ ਦੇ ਘੇਰੇ ਵਿੱਚ ਹੀ ਆਉਂਦੀ ਹੈ। ਬਸ, ਇਉਂ ਵਿਵਾਦ ਸ਼ਾਂਤ ਹੋ ਗਿਆ ਭਾਵ ਸਿਆਸੀ ਮਕਸਦ ਪੂਰਾ ਹੋਣ 'ਤੇ ਧਾਰਮਿਕ ਸੰਕਟ ਹੱਲ ਹੋ ਗਿਆ। ਸੰਘ ਪਰਿਵਾਰ ਹਿੰਦੂਆਂ ਅੰਦਰ, ਇਨ੍ਹਾਂ ਨਾਲ ਜੁੜੇ ਸਿੱਖਾਂ ਦੇ ਬਾਦਲ ਧੜੇ ਦਾ ਮੋੜਕੇ ਪ੍ਰਭਾਵ ਬਣਾਉਣ ਅਤੇ ਹਰਿਆਣਾ ਦੀ ਵੱਖਰੀ ਸ਼੍.ਗੁ.ਪ੍ਰ.ਕ. ਦੀ ਮੰਗ ਨੂੰ ਇੱਕਵ ਵਾਰੀ ਸ਼ਾਂਤ ਕਰਕੇ ਆਪਣਾ ਸਿਆਸੀ-ਧਾਰਮਿਕ ਆਧਾਰ ਨੂੰ ਕਾਇਮ ਰੱਖਣ ਵਿੱਚ ਇਹ ਗੱਠਜੋੜ ਸਫਲ ਹੋਇਆ ਹੈ।

ਸੋ ਵਿਚਾਰ-ਚਰਚਾ ਤੋਂ ਸਾਫ ਹੈ ਕਿ ਮਸਲਾ ਸਿਆਸੀ ਹਿਤਾਂ ਤੋਂ ਪ੍ਰੇਰਿਤ ਸੀ, ਜੋ ਕਾਂਗਰਸ, ਸ਼੍ਰੋਮਣੀ ਅਕਾਲੀ ਦਲ(ਬਾਦਲ), ਭਾਜਪਾ, ਅਤੇ ਹੋਰ ਛੋਟੇ-ਮੋਟੇ ਸਿਆਸੀ ਗੁੱਟਾਂ ਨੇ ਆਪੋ-ਆਪਣੇ ਹਿਤਾਂ ਲਈ ਖੇਡਿਆ। ਲੋਕਾਂ ਦੀਆਂ ਭਾਵਨਾਵਾਂ ਨੂੰ ਤਾਂ ਸਿਰਫ ਵਰਤਿਆ ਗਿਆ।

**ਭਾਵਨਾਵਾਂ ਨੂੰ ਠੇਸ:**

ਰਾਜਸਥਾਨ ਸੂਬੇ ਅੰਦਰ ਦੇਸ਼ਨੋਕ ਵਿਖੇ ਕਰਨੀ ਦੇਵੀ ਦਾ ਇੱਕ ਮੰਦਰ ਅਜਿਹਾ ਹੈ ਜਿਸ ਵਿੱਚ ਚੂਹਿਆਂ ਨੂੰ ਬਕਾਇਦਾ ਬਾਜਰਾ ਅਤੇ ਲੱਡੂ ਆਦਿ ਪਾਏ ਜਾਂਦੇ। ਚੂਹਿਆਂ ਨੂੰ ਮਾਰਨ 'ਤੇ ਇਨ੍ਹਾਂ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚ ਸਕਦੀ ਹੈ।

ਜਨੇਊ ਬਾਰੇ ਸ੍ਰੀ ਗੁਰੂ ਨਾਨਕ ਦੇਵ ਨੇ ਜੋ ਕਿਹਾ ਹੈ, ਉਸਦਾ ਅਰਥ ਇਉਂ ਹੈ:"ਹੇ ਪੰਡਤ! ਜੇ (ਤੇਰੇ ਪਾਸ) ਇਹ ਆਤਮਾ ਦੇ ਕੰਮ ਆਉਣ ਵਾਲਾ ਜਨੇਊ ਹੈ ਤਾਂ (ਮੇਰੇ ਗਲ) ਪਾ ਦੇਹ- ਇਹ ਜਨੇਊ ਜਿਸ ਦੀ ਕਪਾਹ ਦਇਆ ਹੋਵੇ, ਜਿਸ ਦਾ ਸੂਤ ਸੰਤੋਖ ਹੋਵੇ, ਜਿਸ ਦੀਆਂ ਗੰਢਾਂ ਜਤ ਹੋਣ ਤੇ ਜਿਸ ਦਾ ਵੱਟ ਉੱਚਾ ਆਚਰਨ ਹੋਵੇ। (ਹੇ ਪੰਡਿਤ)! ਇਹੋ ਜਿਹਾ ਜਨੇਊ ਨਾ ਟੁੱਟਦਾ ਹੈ, ਨਾ ਹੀ ਇਸ ਨੂੰ ਮੈਲ ਲਗਦੀ ਹੈ, ਨਾ ਇਹ ਸੜਦਾ ਹੈ ਅਤੇ ਨਾ ਹੀ ਇਹ ਗੁਆਚਦਾ ਹੈ। ਹੇ ਨਾਨਕ! ਉਹ ਮਨੁੱਖ ਭਾਗਾਂ ਵਾਲੇ ਹਨ, ਜਿੰਨਾਂ ਨੇ ਇਹ ਜਨੇਊ ਆਪਣੇ ਗਲ ਪਾ ਲਿਆ ਹੈ। (ਹੇ ਪੰਡਿਤ! ਇਹ ਜਨੇਊ ਜੋ ਤੂੰ ਪਾਂਦਾ ਫਿਰਦਾ ਹੈਂ, ਇਹ ਤਾਂ ਤੂੰ ਚਾਰ ਕੌਡਾਂ ਮੁੱਲ ਦੇ ਕੇ ਮੰਗਵਾ ਲਿਆ, (ਆਪਣੇ ਜਜਮਾਨ ਦੇ) ਚੌਂਕੇ ਵਿਚ ਬੈਠ ਕੇ, (ਉਸ ਦੇ ਗਲ) ਪਾ ਦਿੱਤਾ, (ਫੇਰ ਤੂੰ ਉਸ ਦੇ)ਕੰਨ ਵਿਚ ਉਪਦੇਸ਼ ਦਿੱਤਾ (ਕਿ ਅੱਜ ਤੋਂ ਤੇਰਾ)ਗੁਰੂ ਬ੍ਰਾਹਮਣ ਹੋ ਗਿਆ। (ਸਮਾਂ ਪੁੱਗਣ ਤੇ ਜਦੋਂ) ਉਹ (ਜਜਮਾਨ)ਮਰ ਗਿਆ (ਤਾਂ)ਉਹ ਜਨੇਊ ਉਸ ਦੇ ਸਰੀਰ ਤੋਂ ਢਹਿ ਪਿਆ (ਭਾਵ ਸੜ ਗਿਆ ਜਾਂ ਡਿੱਗ ਪਿਆ, ਪਰ ਆਤਮਾ ਦੇ ਨਾਲ ਨਾ ਨਿਭਿਆ, ਇਸ ਵਾਸਤੇ ਉਹ ਜਜਮਾਨ ਵਿਚਾਰਾ)ਜਨੇਊ ਤੋਂ ਬਿਨਾਂ ਹੀ (ਸੰਸਾਰ ਤੋਂ) ਗਿਆ)"[3] ਕੀ ਇਹ ਹਿੰਦੂ ਭਾਵਨਾਵਾਂ ਦੀ ਸਾਫ ਹੱਤਕ ਹੈ।

ਨਾਸਤਿਕਾਂ ਨੇ ਕਦੇ ਵੀ ਕਿਸੇ ਧਾਰਮਿਕ ਧਾਮ ਜਾਂ ਧਰਮ ਦੀ ਬੇਹੁਰਮਤੀ ਨਹੀਂ ਕੀਤੀ। ਪਰ ਨਾਸਤਿਕਾਂ ਬਾਰੇ ਬਾਬਾ ਫਰੀਦ ਨੇ ਜੋ ਕਿਹਾ ਉਹ ਦੇਖੋ: "ਜੋ ਸਿਰ (ਬੰਦਗੀ ਵਿਚ) ਮਾਲਕ-ਰੱਬ ਅੱਗੇ ਨਹੀਂ ਨਿਉਂਦਾ, ਉਸ ਸਿਰ ਦਾ ਕੋਈ ਲਾਭ ਨਹੀਂ। ਉਸ ਸਿਰ ਨੂੰ ਹਾਂਡੀ ਬਾਲਣ ਦੇ ਥਾਂ ਬਾਲ ਦੇਣਾ ਚਾਹੀਏ (ਭਾਵ, ਉਸ ਆਕੜੇ ਹੋਏ ਸਿਰ ਨੂੰ ਸੁੱਕੀ ਲੱਕੜੀ ਹੀ ਸਮਝੋ)[4]। ਇਹ ਨਾਸਤਿਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਬਣ ਸਕਦਾ ਹੈ।

ਵਿਦਵਾਨਾਂ ਅਨੁਸਾਰ ਸਾਡੇ ਦੇਸ਼ ਵਿੱਚ ਮੁੱਖ ਧਰਮਾਂ ਸਮੇਤ ਕੁੱਲ ਧਰਮਾਂ ਦੀ ਗਿਣਤੀ ਤਗਭਗ1700 ਹੈ। ਇਸ ਲਈ ਕੋਈ ਵੀ ਕਾਰਵਾਈ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਮਸਲਾ ਬਣ ਸਕਦਾ ਹੈ।

**ਭਾਵਨਾਵਾਂ ਦੇ ਮਸਲੇ ਨੂੰ ਕਿਵੇਂ ਲਈਏ:**

ਜੇਕਰ ਕੋਈ ਭਾਵਨਾਵਾਂ ਨੂੰ ਠੇਸ ਪਹੁੰਚੀ ਹੋਈ ਮਹਿਸੂਸ ਕਰਦਾ ਹੈ ਤਾਂ ਕੀ ਕਰਨਾ ਚਾਹੀਦਾ ਹੈ? ਜਿਹੜੇ ਲੋਕ ਪਰਮਾਤਮਾ 'ਚ ਵਿਸ਼ਵਾਸ ਰੱਖਦੇ ਹਨ, ਉਨ੍ਹਾਂ ਨੂੰ ਆਪਣੇ ਵਿਸ਼ਵਾਸ 'ਤੇ ਖੜਨਾ ਚਾਹੀਦਾ ਹੈ ਕਿ ਪਰਮਾਤਮਾ ਗਲਤ ਕੰਮ ਦੀ ਸਜ਼ਾ ਜ਼ਰੂਰ ਦੇਵੇਗਾ। ਜੇਕਰ ਕਿਸੇ ਕਾਰਨ ਉਹ ਇਹ ਨਹੀਂ ਕਰ ਸਕਦੇ ਤਾਂ ਉਹ ਕਾਨੂੰਨ ਦਾ ਸਹਾਰਾ ਲੈਣ। ਕਿਉਂ? ਕਿਉਂਕਿ ਜੇਕਰ ਹਰ ਕੋਈ ਆਪਣੀਆਂ ਭਾਵਨਾਵਾਂ ਨੂੰ ਠੇਸ ਪਹੁੰਚੀ ਹੋਈ ਮਹਿਸੂਸ ਕਰਨ 'ਤੇ ਦੂਸਰਿਆਂ ਨੂੰ ਮਾਰਨ ਤੁਰ ਪੈਂਦਾ ਹੈ ਤਾਂ ਸਮਾਜ ਚੱਲ ਨਹੀਂ ਸਕਦਾ। ਸਰੀਰਕ ਤੌਰ 'ਤੇ ਟਕਰਾਅ ਸਿਰਫ ਉਦੋਂ ਹੀ ਵਾਜਬ ਹੈ ਜਦੋਂ ਕੋਈ ਹਮਲੇ ਰਾਹੀਂ ਸਾਡੇ ਦੇਸ਼, ਕੌਮ, ਲੋਕਾਂ ਨੂੰ ਗੁਲਾਮ ਬਣਾਉਣ ਦਾ ਯਤਨ ਕਰੇ। ਜੇਕਰ ਕੋਈ ਕਿਸੇ ਧਰਮ ਦੇ ਅਨੁਸਾਰੀ ਨਹੀਂ ਚੱਲਦਾ ਤਾਂ ਸਬੰਧਤ ਧਰਮ ਵਾਲਿਆਂ ਨੂੰ ਸੰਵਾਦ ਰਚਾਉਣਾ ਚਾਹੀਦਾ ਹੈ, ਆਪਣੇ ਨਾਲ ਸਹਿਮਤ ਕਰਨਾ ਚਾਹੀਦਾ ਹੈ ਜਾਂ ਉਸ ਨਾਲ ਸਹਿਮਤ ਹੋਣਾ ਚਾਹੀਦਾ ਹੈ। ਕੁਦਰਤ ਨਾਲ ਮਨੁੱਖ ਇਸੇ ਤਰ੍ਹਾਂ ਚਲਦਾ ਹੈ- **ਮਨੁੱਖ ਜਾਂ ਤਾਂ ਕੁਦਰਤ ਨੂੰ ਆਪਣੇ ਅਨੁਸਾਰ ਢਾਲਦਾ ਹੈ ਜਾਂ ਫਿਰ ਆਪ ਉਸ ਅਨੁਸਾਰ ਢਲਦਾ ਹੈ। ਜੀਵਨ ਦਾ ਇਹੀ ਤਰਕ ਹੈ।**

**ਸਿੱਟੇ:** ਪਹਿਲਾ, ਡੇਰਾ ਵਿਵਾਦ ਸਿਆਸਤ ਤੋਂ ਪ੍ਰੇਰਿਤ ਸੀ, ਸ਼ਰਧਾਲੂ ਲੋਕਾਂ ਦੀਆਂ ਭਾਵਨਾਵਾਂ ਨੂੰ ਤਾਂ ਵਰਤਿਆ ਗਿਆ; **ਦੂਸਰਾ**, ਪਿਛਲੇ ਅੰਕ'ਚ ਅਸੀਂ ਕਿਹਾ ਸੀ ਕਿ ਹਾਕਮ ਧਿਰਾਂ ਲੋਕਾਂ ਨੂੰ ਭਰਾ-ਮਾਰ ਲੜਾਈ 'ਚ ਉਲਝਾਉਣ ਲਈ ਨਹੁੰ 'ਤੇ ਹਨ, ਸਾਡੀ ਗੱਲ ਇਸ ਵਿਵਾਦ ਨੇ ਸੱਚੀ ਕਰ ਦਿੱਤੀ ਹੈ। ਇਹ ਧਿਰਾਂ ਲੋਕਾਂ ਅੰਦਰ ਕੁੱਝ ਹੱਦ ਤੱਕ ਫਿਰਕੂ ਨਫਰਤ ਪੈਦਾ ਕਰਕੇ ਉਨ੍ਹਾਂ ਦਰਮਿਆਨ ਪਾੜਾ ਵਧਾਉਣ 'ਚ ਕਾਮਯਾਬ ਹੋਈਆਂ ਹਨ। ਅਤੇ ਇਨ੍ਹਾਂ ਨੇ ਧਾਰਮਿਕ ਮੂਲਵਾਦ ਦਾ ਆਧਾਰ ਮਜ਼ਬੂਤ ਕੀਤਾ ਹੈ। ਸੋ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਹਾਕਮ ਧਿਰਾਂ ਦੇ ਮਨਸੂਬਿਆਂ ਨੂੰ ਪਛਾਣਨ ਤੇ ਪਛਾੜਣ; **ਤੀਸਰਾ**, ਧਰਮ ਨੂੰ ਸਿਆਸਤ ਨਾਲੋਂ ਵੱਖ ਕਰਨ ਦੀ ਮੰਗ ਉਭਾਰੀ ਜਾਣੀ ਚਾਹੀਦੀ ਹੈ, ਤਾਂ ਕਿ ਘੱਟੋ-ਘੱਟ ਇਹ ਗੱਠਜੋੜ ਕਰਕੇ ਹੋਣ ਵਾਲੇ ਨੁਕਸਾਨ ਤੋਂ ਬੱਚਤ ਰਹੇ; **ਚੌਥੇ**, ਸੂਝਵਾਨ ਵਿਅਕਤੀਆਂ ਤੇ ਲੋਕ-ਪੱਖੀ ਜਥੇਬੰਦੀਆਂ ਦਾ ਫਰਜ਼ ਬਣਦਾ ਹੈ ਕਿ ਉਹ ਲੋਕਾਂ ਨੂੰ ਇੱਕਜੁੱਟ ਕਰਨ ਤੇ ਲੋਕਾਂ ਦੇ ਮਨਾਂ 'ਚ ਬਿਠਾਇਆ ਇਹ ਧਰਮ ਦੇ ਨਾਂ 'ਤੇ ਪੈਦਾ ਕੀਤੇ ਜਾ ਰਹੇ ਖੌਫ਼ ਨੂੰ ਦੂਰ ਕਰਨ ਲਈ ਅੱਗੇ ਆਉਣ।

ਹਵਾਲੇ:1.ਤਹਿਲਕਾ (ਅੰਗਰੇਜ਼ੀ ਪੱਤ੍ਰਿਕਾ), 2 ਜੂਨ, 2007; 2.ਫਿਲਾਸਫੀ ਆਫ ਸਿਖਇਜ਼ਮ(ਅੰਗਰੇਜ਼ੀ)-ਸ਼ੇਰ ਸਿੰਘ, ਪ੍ਰਕਾਸ਼ਕ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ-ਅਡੀਸ਼ਨ 1993; 3.ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਤੀਜੀ ਪੰਨਾ 666-67-ਟੀਕਾਕਾਰ ਡਾ.ਸਾਹਿਬ ਸਿੰਘ ਡੀ.ਲਿਟ, ਰਾਜ ਪਬਲਿਸ਼ਰਜ਼, ਜਲੰਧਰ; ਅਤੇ 4. -ਉਪਰੋਕਤ- ਪੋਥੀ ਦਸਵੀਂ- ਸਫਾ 333

ਸੰਪਰਕ: 98760-53561





# ਅਜਿਹਾ ਸੀ ਸਾਡਾ ਭਗਤ ਸਿੰਘ

ਚਿਰੰਜੀ ਲਾਲ ਕੰਗਣੀਵਾਲ

ਬਾਬਾ ਸੋਹਣ ਸਿੰਘ ਭਕਨਾ ਜੀ ਲਿਖਦੇ ਹਨ,'ਜਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੂੰ ਮੁਕੱਦਮਾ ਚਲਾਉਣ ਲਈ ਲਾਹੌਰ ਦੀ ਸੈਂਟਰਲ ਜੇਲ ਤੋਂ ਬੋਸਟਲ ਜੇਲ੍ਹ ਵਿੱਚ ਲਿਆਂਦਾ ਗਿਆ ਤਾਂ ਮੈਂ ਤੇ ਭਾਈ ਕੇਸਰ ਸਿੰਘ ਠੱਠ ਗੜ੍ਹ ਪਹਿਲਾਂ ਹੀ ਜੇਲ੍ਹ ਵਿੱਚ ਆ ਚੁੱਕੇ ਸਾਂ। ਕਿਸੇ ਨਾ ਕਿਸੇ ਢੰਗ ਨਾਲ ਤਿੰਨੀ ਕੁ ਦਿਨੀਂ ਮੈਂ ਤੇ ਭਗਤ ਸਿੰਘ ਜ਼ਰੂਰ ਮਿਲਦੇ ਸਾਂ ਤੇ ਵਿਚਾਰਾਂ ਦਾ ਖੁੱਲ੍ਹਾ ਵਟਾਂਦਰਾ ਕਰਦੇ ਸਾਂ। ਇੱਕ ਦਿਨ ਮੈਂ ਭਗਤ ਸਿੰਘ ਨੂੰ ਮਖੌਲ ਨਾਲ ਪੁੱਛਿਆ,'ਤੂੰ ਤਾਂ ਅਜੇ ਨੌਜਵਾਨ ਸੀ,ਪੜ੍ਹਿਆ ਲਿਖਿਆ ਵੀ ਤੇ ਤੇਰੀ ਖਾਣ ਪੀਣ ਦੀ ਉਮਰ ਵੀ ਸੀ। ਤੂੰ ਏਧਰ ਕਿਵੇਂ ਫਸ ਗਿਆ?' ਭਗਤ ਸਿੰਘ ਨੇ ਹੱਸ ਕੇ ਜਵਾਬ ਦਿੱਤਾ,'ਇਹ ਮੇਰਾ ਕਸੂਰ ਨਹੀਂ, ਤੁਹਾਡਾ ਅਤੇ ਤੁਹਾਡੇ ਸਾਥੀਆਂ ਦਾ ਹੈ।' ਮੈਂ ਪੁੱਛਿਆ,'ਸਾਡਾ ਕਿਸ ਤਰ੍ਹਾਂ ਹੈ?' ਭਗਤ ਸਿੰਘ ਨੇ ਕਿਹਾ,'ਜੇ ਕਰਤਾਰ ਸਿੰਘ ਸਰਾਭਾ ਤੇ ਉਹਨਾਂ ਦੇ ਸਾਥੀ ਹੱਸ-ਹੱਸ ਕੇ ਫ਼ਾਂਸੀਆਂ ਤੇ ਨਾ ਲਟਕਦੇ ਤੇ ਤੁਸੀਂ ਸਾਰੇ ਅੰਡੇਮਾਨ ਜੇਲ੍ਹ ਕੁੰਭੀ ਨਰਕ ਵਿੱਚ ਪੈ ਕੇ ਸਾਬਤ ਨਾ ਨਿਕਲਦੇ ਤਾਂ ਸ਼ਾਇਦ ਮੈਂ ਵੀ ਏਧਰ ਨਾ ਆਉਂਦਾ।'

ਭਗਤ ਸਿੰਘ ਛੇ ਫੁੱਟਾ, ਬਹੁਤ ਖ਼ੂਬਸੂਰਤ ਤੇ ਅਜੇ ਮੁੱਛ ਫ਼ੁੱਟ ਨੌਜਵਾਨ ਸੀ। ਨਿਡਰ ਜਰਨੈਲ, ਫਿਲਾਸਫ਼ਰ ਤੇ ਉੱਚੇ ਦਰਜੇ ਦੀ ਰਾਜਸੀ ਸੂਝ ਰੱਖਣ ਵਾਲਾ ਸੀ। ਦੇਸ਼ ਭਗਤੀ ਦੇ ਨਾਲ ਦੁਨੀਆਂ ਭਰ ਦੀ ਪੀੜਤ ਜਨਤਾ ਦਾ ਦਰਦ ਉਸ ਦੇ ਦਿਲ ਵਿੱਚ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਜਦ ਵੀ ਮੈਂ ਭਗਤ ਸਿੰਘ ਨੂੰ ਮਿਲਦਾ ਤਾਂ ਮੈਨੂੰ ਇੰਜ ਲਗਦਾ ਕਿ ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਦੀਆਂ ਕੇਵਲ ਮੂਰਤੀਆਂ ਹੀ ਦੋ ਸਨ ਪਰ ਉਹਨਾਂ ਦੇ ਗੁਣ ਤੇ ਕਰਮ ਇੱਕੋ ਹੀ ਸਨ। ਇੱਕ ਦਿਨ ਮੈਂ ਭਗਤ ਸਿੰਘ ਨੂੰ ਪੁੱਛਿਆ,"ਸਾਂਡਰਸ ਨੂੰ ਤੁਸਾਂ ਕਿਸ ਲਈ ਮਾਰਿਆ ਸੀ? ਕੀ ਜੋ ਅਖ਼ਬਾਰਾਂ ਵਿੱਚ ਲਿਖਿਆ ਹੈ ਕਿ ਤੁਸਾਂ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈਣ ਲਈ ਮਾਰਿਆ ਸੀ, ਠੀਕ ਹੈ? ਕੀ ਜੇ ਸਾਂਡਰਸ ਲਾਲਾ ਲਾਜਪਤ ਰਾਏ ਨੂੰ ਲਾਠੀ ਨਾ ਮਾਰਦਾ ਤੇ ਉਹਨਾਂ ਦੀ ਮੌਤ ਨਾ ਹੁੰਦੀ ਤਾਂ ਕੀ ਤੁਹਾਡੇ ਅਤੇ ਤੁਹਾਡੇ ਸਾਥੀਆਂ ਦੇ ਦਿਲ ਵਿੱਚ ਸਾਂਡਰਸ ਨੂੰ ਮਾਰਨ ਦਾ ਖਿਆਲ ਪੈਦਾ ਹੀ ਨਾ ਹੁੰਦਾ?" ਭਗਤ ਸਿੰਘ ਨੇ ਜਵਾਬ ਦਿੱਤਾ,"ਸਾਡੀ ਪਾਰਟੀ ਦਾ ਉਦੇਸ਼ ਸਿਰਫ਼ ਦਹਿਸ਼ਤਗਰਦੀ ਹੀ ਨਹੀਂ ਸੀ, ਅਸੀਂ ਤਾਂ ਅੰਗਰੇਜ਼ਾਂ ਦੀ ਗੁਲਾਮੀ ਤੋਂ ਦੇਸ਼ ਨੂੰ ਆਜ਼ਾਦ ਕਰਵਾਉਣਾ ਚਾਹੁੰਦੇ ਸਾਂ। ਜਿਸ ਤਰ੍ਹਾਂ 1914-15 ਵਿੱਚ ਗਦਰ ਪਾਰਟੀ ਦਾ ਉਦੇਸ਼ ਵੀ ਇਹੋ ਸੀ। ਜੇ ਅਸੀਂ ਸਾਂਡਰਸ ਨੂੰ ਮਾਰਿਆ ਤੇ ਪਾਰਲੀਮੈਂਟ ਵਿੱਚ ਬੰਬ ਸੁੱਟਿਆ ਤਾਂ ਇਸ ਉਦੇਸ਼ ਦੀ ਪੂਰਤੀ ਲਈ ਕਿ ਦੁਸ਼ਮਣਾਂ ਨੂੰ ਪਤਾ ਲੱਗ ਜਾਏ ਕਿ ਹਿੰਦੁਸਤਾਨ ਦੇ ਨੌਜਵਾਨ ਹੁਣ ਤੁਹਾਡੀ ਗੁਲਾਮੀ ਬਰਦਾਸ਼ਤ ਨਹੀਂ ਕਰ ਸਕਦੇ।"

ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਜੇਲ੍ਹ ਵਿੱਚ ਰਾਜਸੀ ਕੈਦੀਆਂ ਲਈ ਇੱਕ ਸਪੈਸ਼ਲ ਕਲਾਸ ਬਣਾਏ ਜਾਣ ਦੀ ਮੰਗ ਕੀਤੀ, ਜਿਸ ਵਿੱਚ ਅਮੀਰ ਗਰੀਬ ਸਾਰਿਆਂ ਨਾਲ ਇੱਕੋ ਜਿਹਾ ਵਰਤਾਓ ਹੋਵੇ ਤੇ ਮੰਗ ਨਾ ਮੰਨੇ ਜਾਣ ਤੇ ਭੁੱਖ ਹੜਤਾਲ ਕਰ ਦਿੱਤੀ। ਕੁਝ ਦਿਨ ਤਾਂ ਮੈਂ ਵੇਖਦਾ ਰਿਹਾ ਪਰ ਜਦ ਹੜਤਾਲ ਲੰਬੀ ਹੁੰਦੀ ਦਿਸੀ ਤਾਂ ਮੈਂ ਬਰਦਾਸ਼ਤ ਨਾ ਕਰ ਸਕਿਆ ਤੇ ਜੇਲ੍ਹ ਵਾਲਿਆਂ ਨੂੰ ਭੁੱਖ਼ ਹੜਤਾਲ ਦਾ ਨੋਟਿਸ ਦੇ ਦਿੱਤਾ। ਜਦ ਭਗਤ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਮੈਨੂੰ ਕਈ ਸੁਨੇਹੇ ਭੇਜੇ,"ਬਾਬਾ ਜੀ, ਤੁਸੀਂ ਪਹਿਲਾਂ ਹੀ ਬਹੁਤ ਕਸ਼ਟ ਉਠਾ ਚੁੱਕੇ ਹੋ, ਹੁਣ ਭੁੱਖ਼ ਹੜਤਾਲ ਨਾ ਕਰੋ।" ਮੈਂ ਪਿਆਰ ਨਾਲ ਜਵਾਬ ਦਿੱਤਾ,"ਭਗਤ ਸਿੰਘ ਜਦ ਤੁਸੀਂ ਨੌਜਵਾਨ ਦੂਜਿਆਂ ਦੇ ਦੁੱਖ਼ਾਂ ਨੂੰ ਦੂਰ ਕਰਨ ਲਈ ਕੁਰਬਾਨੀ ਦੇ ਰਹੇ ਹੋ ਤਾਂ ਮੈਂ ਬੁੱਢੀ ਉਮਰ ਵਿੱਚ ਜੋ ਖ਼ਤਮ ਹੋਣ ਤੇ ਹੈ, ਬਾਹਰ ਬੈਠਾ ਕਿਸ ਤਰ੍ਹਾਂ ਤਮਾਸ਼ਾ ਵੇਖ਼ ਸਕਦਾ ਹਾਂ?" ਮੈਂ ਵੀ ਭੁੱਖ਼ ਹੜਤਾਲ ਕਰ ਦਿੱਤੀ ਤੇ ਆਖ਼ਰ ਤੱਕ ਉਸ ਵਿੱਚ ਸ਼ਾਮਲ ਰਿਹਾ। ਇਹ ਮੇਰੀ ਚੌਥੀ ਭੁੱਖ਼ ਹੜਤਾਲ ਸੀ।

ਇਨਕਲਾਬੀ ਗਰੁੱਪ ਦੇ ਮੈਂਬਰ ਵਿਜੇ ਕੁਮਾਰ ਸਿਨਹਾ ਭਗਤ ਸਿੰਘ ਨਾਲ ਜੁੜੀਆਂ ਯਾਦਾਂ ਨੂੰ ਆਪਣੀ ਪੁਸਤਕ 'ਮੇਰੀਆਂ ਦੁੱਖ਼ ਭਰੀਆਂ ਯਾਦਾਂ' ਵਿੱਚ ਇੰਜ ਪ੍ਰਗਟ ਕਰਦੇ ਹਨ : ਸਤਿੰਦਰਨਾਥ ਬੰਬ ਬਣਾਉਣ ਦਾ ਮਾਹਰ ਸੀ। ਸੰਨ 1928 ਵਿੱਚ ਸਾਨੂੰ ਸਿਖਲਾਈ ਦੇਣ ਲਈ ਉਹ ਆਗਰੇ ਆਏ ਸਨ। ਉਹਨਾਂ ਜੇਲ੍ਹ ਵਿੱਚ ਕੈਦੀਆਂ ਦੇ ਹੱਕਾਂ ਲਈ ਭੁੱਖ਼ ਹੜਤਾਲ ਕਰਕੇ ਆਪਣੀ ਆਹੂਤੀ ਦਿੱਤੀ ਸੀ। ਇਹੋ ਜਿਹੀ ਬਹਾਦਰੀ ਵੇਖਣ ਦਾ ਸਮਾਂ ਮੈਨੂੰ 1930 ਵਿੱਚ ਭਗਤ ਸਿੰਘ ਨਾਲ ਫਿਰ ਲਾਹੌਰ ਵਿੱਚ ਮਿਲਿਆ। ਭਗਤ ਸਿੰਘ ਨੂੰ ਫ਼ਾਂਸੀ ਦਾ ਹੁਕਮ ਹੋ ਚੁੱਕਾ ਸੀ ਪਰ ਉਸ ਦੇ ਸਾਥੀ ਚਾਹੁੰਦੇ ਸਨ ਕਿ ਉਸ ਨੂੰ ਛੁਡਾ ਲਿਆ ਜਾਵੇ। ਇਹ ਵੀ ਉਮੀਦ ਸੀ ਕਿ ਕਾਂਗਰਸ ਅੰਗਰੇਜ਼ੀ ਸਰਕਾਰ ਤੇ ਦਬਾਅ ਪਾ ਕੇ ਉਸ ਨੂੰ ਰਿਹਾ ਕਰਵਾ ਲਵੇ ਪਰ ਭਗਤ ਸਿੰਘ ਨੂੰ ਇਹ ਪਸੰਦ ਨਹੀਂ ਸੀ। ਉਸ ਨੂੰ ਵਿਸ਼ਵਾਸ ਸੀ ਕਿ ਉਸ ਦੀ ਜੀਵਨ ਆਹੂਤੀ ਨਾਲ ਹੀ ਸਮਾਜਵਾਦੀ ਇਨਕਲਾਬ ਦੇ ਵਿਚਾਰ ਫ਼ੈਲ ਸਕਣਗੇ। ਉਸ ਨੇ ਇਨਕਲਾਬ ਦਾ ਨਾਅਰਾ ਲਾ ਕੇ 23 ਮਾਰਚ 1938 ਨੂੰ ਫ਼ਾਂਸੀ ਦੇ ਰੱਸੇ ਨੂੰ ਚੁੰਮ ਲਿਆ। ਭਗਤ ਸਿੰਘ ਹੁਰਾਂ ਦੇ ਸਾਥੀ ਅਜੇ ਕੁਮਾਰ ਘੋਸ਼ ਅਨੁਸਾਰ ਪੜ੍ਹਾਈ ਦਾ ਸ਼ੌਕੀਨ ਭਗਤ ਸਿੰਘ ਪੜ੍ਹਨ ਲਈ ਹਮੇਸ਼ਾ ਉਤਾਵਲਾ ਰਹਿੰਦਾ ਸੀ। ਉਸ ਨੇ ਜੇਲ੍ਹ ਵਿੱਚ ਆਪਣਾ ਵਧੇਰੇ ਸਮਾਂ ਸਮਾਜਵਾਦੀ ਸਾਹਿਤ ਪੜ੍ਹਨ ਵਿੱਚ ਗੁਜ਼ਾਰਿਆ। ਸਾਡੇ ਸਾਰਿਆਂ ਵਿੱਚੋਂ ਸ਼ਾਇਦ ਸਭ ਤੋਂ ਪਹਿਲਾਂ ਉਹ ਹੀ ਸਮਾਜਵਾਦੀ ਵਿਚਾਰਾਂ ਵੱਲ ਖਿੱਚਿਆ ਗਿਆ ਸੀ। ਉਹ ਪੱਕਾ ਨਾਸਤਿਕ ਸੀ ਤੇ ਦਹਿਸ਼ਤਪਸੰਦਾਂ ਵਾਂਗ ਉਸ ਵਿੱਚ ਧਾਰਮਿਕ ਵਿਸ਼ਵਾਸ ਕੋਈ ਨਹੀਂ ਸੀ। ਇਹ ਕਹਿਣਾ ਅੱਤ ਕਥਨੀ ਨਹੀਂ ਕਿ ਉਹ ਮਾਰਕਸਵਾਦੀ ਬਣੇ ਪਰ ਆਪਣੇ ਅਧਿਐਨ, ਸਾਡੇ ਵੱਲੋਂ ਅਕਸਰ ਕੀਤੇ ਜਾਂਦੇ ਵਿਚਾਰ ਵਟਾਂਦਰੇ ਤੇ ਬਾਹਰ ਦੀਆਂ ਘਟਨਾਵਾਂ ਦੇ ਸਿੱਟੇ ਵਜੋਂ ਭਗਤ ਸਿੰਘ ਨੇ ਇਸ ਗੱਲ ਤੇ ਵਧੇਰੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ ਕਿ ਹਥਿਆਰਬੰਦ ਕਾਰਵਾਈ ਸਿਰਫ਼ ਜਨਤਾ ਦੀ ਲਹਿਰ ਨਾਲ ਤਾਲਮੇਲ ਕਾਇਮ ਕਰਕੇ ਇਸ ਲਹਿਰ ਦੇ ਇੱਕ ਅਨਿੱਖੜਵੇਂ ਅੰਗ ਵਜੋਂ, ਇਸ ਦੀਆਂ ਲੋੜਾਂ ਤੇ ਮੰਗਾਂ ਅਧੀਨ ਕਰਕੇ ਹੀ ਕੀਤੀ ਜਾਵੇ।

ਬਾਬਾ ਭਾਗ ਸਿੰਘ ਕੈਨੇਡੀਅਨ, ਭਗਤ ਸਿੰਘ ਨਾਲ

ਜੁੜੀਆਂ ਆਪਣੀਆਂ ਯਾਦਾਂ ਬਾਰੇ ਲਿਖਦੇ ਹਨ : ਮੈਂ ਸਫ਼ਰ ਕਰਨ ਸਮੇਂ 'ਬੰਦੀ ਜੀਵਨ' ਤੇ 'ਕਿਰਤੀ' ਰਸਾਲਾ ਆਪਣੇ ਕੋਲ ਰੱਖਦਾ ਸੀ। ਇਹਨਾਂ ਰਾਹੀਂ ਇਨਕਲਾਬੀਆਂ ਨਾਲ ਮੇਲ ਜੋਲ ਹੋ ਜਾਂਦਾ ਸੀ। ਕਾਕੋਰੀ ਕੇਸ ਮਗਰੋਂ ਇੱਕ ਵੇਰਾਂ ਗੱਡੀ ਵਿੱਚ ਇਹਨਾਂ ਰਾਹੀਂ ਹੀ ਭਗਤ ਸਿੰਘ ਨਾਲ ਮੇਰਾ ਮੇਲ ਹੋ ਗਿਆ। ਸਹਿਜੇ-ਸਹਿਜੇ ਨੌਜਵਾਨ ਭਾਰਤ ਸਭਾ ਤੇ ਕਿਰਤੀ ਕਿਸਾਨ ਪਾਰਟੀ ਇੱਕ ਦੂਜੇ ਦੀ ਸਹਾਇਤਾ ਕਰਕੇ ਕੰਮ ਕਰਨ ਲੱਗ ਪਈਆਂ। ਭਾਰਤ ਨੌਜਵਾਨ ਸਭਾ ਵੱਲੋਂ ਰਾਮ ਕ੍ਰਿਸ਼ਨ ਬੀ.ਏ. ਨੈਸ਼ਨਲ ਪ੍ਰਧਾਨ, ਭਗਤ ਸਿੰਘ, ਭਗਵਤੀ ਚਰਨ ਤੇ ਧਨਵੰਤਰੀ ਮਿਲਿਆ ਕਰਦੇ ਸਨ ਤੇ ਸਲਾਹ ਮਸ਼ਵਰਾ ਕਰਿਆ ਕਰਦੇ ਸਨ। ਇੱਕ ਵੇਰਾਂ ਦੀ ਗੱਲ ਹੈ, ਭਗਤ ਸਿੰਘ ਨਾਲ ਗੱਲਾਂ ਕਰਦਿਆਂ ਮੈਂ ਇਸ ਤਰ੍ਹਾਂ ਕਹਿ ਬੈਠਾ, "ਯਾਰ, ਕਾਕੋਰੀ ਕੇਸ ਦੇ ਇਨਕਲਾਬੀਆਂ ਦੀਆਂ ਕੁਰਬਾਨੀਆਂ ਤਾਂ ਬੜੀਆਂ ਹਨ ਪਰ ਸਰਕਾਰ ਪਾਸ ਰਹਿਮ ਦੀ ਦਰਖ਼ਾਸਤ ਕਿਉਂ ਕੀਤੀ? ਜ਼ਾਲਮ ਸਰਕਾਰ ਤੋਂ ਰਹਿਮ ਦੀ ਆਸ ਕਿਉਂ ਰੱਖੀ? ਜਾਣਦਾ ਏਂ, ਕਰਤਾਰ ਸਿੰਘ ਸਰਾਭਾ ਤੇ ਹੋਰ ਗਦਰੀ ਇਨਕਲਾਬੀਆਂ ਨੇ ਕਿਸ ਤਰ੍ਹਾਂ ਹੱਸ-ਹੱਸ ਕੇ ਫ਼ਾਂਸੀ ਦੇ ਰੱਸੇ ਚੁੰਮੇ ਤੇ ਕਈਆਂ ਵੱਲੋਂ ਜ਼ੋਰ ਦੇਣ ਤੇ ਵੀ ਰਹਿਮ ਦੀ ਦਰਖ਼ਾਸਤ ਨਾ ਕੀਤੀ।" ਇਹ ਸੁਣ ਕੇ ਭਗਤ ਸਿੰਘ ਚਮਕ ਉੱਠਿਆ, ਉਸ ਦਾ ਚਿਹਰਾ ਲਾਲ ਹੋ ਗਿਆ, ਤੇ ਉਹ ਬੜੇ ਗੁੱਸੇ ਨਾਲ ਬੋਲਿਆ, "ਮੈਂ ਤੁਹਾਨੂੰ ਦੱਸਾਂਗਾ, ਕਿ ਇੱਕ ਇਨਕਲਾਬੀ ਕਿਸ ਤਰ੍ਹਾਂ ਗੱਜ ਵੱਜ ਕੇ ਸ਼ਹੀਦ ਹੁੰਦਾ ਹੈ।" ਮੈਂ ਉਸ ਨੂੰ ਬਥੇਰਾ ਠੰਡਾ ਕਰਨ ਦੀ ਕੋਸ਼ਿਸ਼ ਕੀਤੀ ਕਿ ਮੈਂ ਤਾਂ ਸਹਿਜ ਸੁਭਾਅ ਹੀ ਗੱਲ ਕੀਤੀ ਹੈ, ਮੇਰੇ ਦਿਲ ਵਿੱਚ ਕਾਕੋਰੀ ਦੇ ਸ਼ਹੀਦਾਂ ਦੀ ਬਹੁਤ ਕਦਰ ਹੈ। ਰਾਜਨੀਤੀ ਵਿੱਚ ਕਈ ਪੈਂਤੜੇ ਵਰਤਣੇ ਪੈਂਦੇ ਹਨ ਪਰ ਮਾਲੂਮ ਹੁੰਦਾ ਸੀ ਕਿ ਉਸ ਦੇ ਦਿਲ ਨੂੰ ਡਾਢੀ ਸੱਟ ਵੱਜੀ ਸੀ। ਭਗਤ ਸਿੰਘ ਨਾਲ ਮੇਰੇ ਡੂੰਘੇ ਸਬੰਧ ਰਹੇ ਹਨ। ਹੋਰ ਵੀ ਕਈ ਮੌਕਿਆਂ ਤੇ ਅਸੀਂ ਭਾਰਤ ਨੌਜਵਾਨ ਸਭਾ ਦੇ ਇਨਕਲਾਬੀਆਂ ਦੀ ਮੱਦਦ ਕਰਦੇ ਰਹਿੰਦੇ ਸਾਂ ਤੇ ਰਾਜਸੀ ਮੈਦਾਨ ਵਿੱਚ ਉਹ ਵੀ ਸਾਡਾ ਸਾਥ ਦਿੰਦੇ ਸਨ।

ਪ੍ਰਸਿੱਧ ਲੇਖਕ ਖ਼ਵਾਜਾ ਅਹਿਮਦ ਅੱਬਾਸ ਭਗਤ ਸਿੰਘ ਬਾਰੇ ਲਿਖਦੇ ਹਨ,'ਭਗਤ ਸਿੰਘ ਭਾਰਤੀ ਨੌਜਵਾਨਾਂ ਦੇ ਦਲੇਰਾਨਾ ਸੁਪਨਿਆਂ ਤੇ ਸਭ ਤੋਂ ਉੱਚੀਆਂ ਉਮੰਗਾਂ ਦਾ ਪ੍ਰਤੀਕ ਸੀ। ਉਸ ਦੀ ਜਵਾਨੀ, ਉਸ ਦੇ ਸੁੰਦਰ ਨਕਸ਼, ਉਸ ਦੇ ਦਲੇਰਾਨਾ ਕਾਰਨਾਮੇ, ਉਸ ਦਾ ਰੁਮਾਂਚਕ ਆਦਰਸ਼ਵਾਦ ਤੇ ਉਸ ਦਾ ਕਵਿਤਾ ਲਈ ਪਿਆਰ ਸੱਭੇ ਗੱਲਾਂ ਭਗਤ ਸਿੰਘ ਦੀ ਬੀਰ ਗਾਥਾ ਦੇ ਅੰਗ ਸਨ ਪਰ ਇਸ ਤੋਂ ਵੀ ਵੱਧ ਉਸ ਵਿਚਾਰਧਾਰਾ ਦੀ ਅਪੀਲ ਸੀ ਜਿਸ ਲਈ ਉਸ ਨੇ ਆਪਣੀ ਜਾਨ ਵਾਰ ਦਿੱਤੀ। ਇਹ ਇੱਕ ਅਜਿਹੀ ਵਿਚਾਰਧਾਰਾ ਸੀ ਜਿਸ ਨੂੰ ਭਾਰਤ ਮਾਤਾ ਤੇ ਰਾਮ ਰਾਜ ਦੇ ਮਿਥਿਹਾਸਕ ਸੰਕਲਪਾਂ ਨੇ ਨਹੀਂ ਸੀ ਟੁੰਬਿਆ ਸਗੋਂ ਸਮਾਜਵਾਦ ਦੇ ਨਵੇਂ ਇਨਕਲਾਬੀ ਆਦਰਸ਼ ਦੁਆਰਾ ਟੁੰਬੀ ਗਈ ਸੀ।'

ਮਾਰਚ 1931 ਦੇ ਚੌਥੇ ਹਫ਼ਤੇ ਸ਼ਹੀਦ ਭਗਤ ਸਿੰਘ ਦੇ ਦਿੱਲੀ ਵਿੱਚ ਹੋਏ ਸ਼ਰਧਾਂਜਲੀ ਸਮਾਗਮ ਸਮੇਂ ਸੁਭਾਸ਼ ਚੰਦਰ ਬੋਸ ਨੇ ਆਪਣੀ ਤਕਰੀਰ 'ਚ ਕਿਹਾ ਸੀ, "ਭਗਤ ਸਿੰਘ ਅੱਜ ਇੱਕ ਵਿਅਕਤੀ ਨਹੀਂ ਸਗੋਂ ਇੱਕ ਚਿੰਨ੍ਹ ਬਣ ਗਿਆ ਹੈ, ਉਹ ਇਨਕਲਾਬੀ ਭਾਵਨਾਵਾਂ ਦਾ ਚਿੰਨ੍ਹ ਹੈ, ਜਿਹੜੀ ਸਾਰੇ ਦੇਸ਼ ਵਿੱਚ ਛਾ ਗਈ ਹੈ।"

## ਆਖ਼ਰੀ ਖ਼ਤ

*ਜਿਉਂਦਿਆਂ ਰਹਿਣ ਦੀ ਖ਼ਾਹਿਸ਼ ਕੁਦਰਤੀ ਤੌਰ ਤੇ ਮੈਨੂੰ ਵੀ ਹੋਣੀ ਚਾਹੀਦੀ ਹੈ। ਮੈਂ ਇਸ ਨੂੰ ਲੁਕਾਉਣਾ ਨਹੀਂ ਚਹੁੰਦਾ ਪਰ ਮੇਰਾ ਜਿਉਂਦੇ ਰਹਿਣਾ ਇੱਕ ਸ਼ਰਤ ਤੇ ਹੈ ਕਿ ਮੈਂ ਕੈਦ ਹੋ ਕੇ ਜਾਂ ਪਾਬੰਦ ਹੋ ਕੇ ਜਿਉਂਦਾ ਨਹੀਂ ਰਹਿਣਾ ਚਾਹੁੰਦਾ।*

*ਮੇਰਾ ਨਾਂ ਹਿੰਦੁਸਤਾਨੀ ਇਨਕਲਾਬ ਦਾ ਚਿੰਨ੍ਹ ਬਣ ਚੁੱਕਾ ਹੈ ਤੇ ਇਨਕਲਾਬ ਪਸੰਦ ਪਾਰਟੀ ਦੇ ਆਦਰਸ਼ਾਂ ਤੇ ਕੁਰਬਾਨੀਆਂ ਨੇ ਮੈਨੂੰ ਬਹੁਤ ਉੱਚਿਆਂ ਕਰ ਦਿੱਤਾ ਹੈ। ਏਨਾ ਉੱਚਾ ਕਿ ਜਿਉਂਦਿਆਂ ਰਹਿਣ ਦੀ ਸੂਰਤ ਵਿੱਚ ਇਸ ਨਾਲੋਂ ਉੱਚਾ ਮੈਂ ਕਦੇ ਵੀ ਨਹੀਂ ਹੋ ਸਕਦਾ।*

*ਅੱਜ ਮੇਰੀਆਂ ਕਮਜ਼ੋਰੀਆਂ ਲੋਕਾਂ ਸਾਹਮਣੇ ਨਹੀਂ ਹਨ। ਜੇ ਮੈਂ ਫ਼ਾਂਸੀ ਤੋਂ ਬਚ ਗਿਆ ਤਾਂ ਉਹ ਜ਼ਾਹਰ ਹੋ ਜਾਣਗੀਆਂ ਤੇ ਇਨਕਲਾਬ ਦਾ ਨਿਸ਼ਾਨ ਮੱਧਮ ਪੈ ਜਾਵੇਗਾ ਜਾਂ ਸ਼ਾਇਦ ਮਿਟ ਜਾਵੇਗਾ ਪਰ ਮੇਰੀ ਦਲੇਰੀ ਭਰੇ ਢੰਗ ਨਾਲ ਹੱਸਦਿਆਂ-ਹੱਸਦਿਆਂ ਫਾਂਸੀ ਚੜ੍ਹਨ ਦੀ ਸੂਰਤ ਵਿੱਚ ਹਿੰਦੁਸਤਾਨੀ ਮਾਵਾਂ ਆਪਣੇ ਬੱਚਿਆਂ ਦੇ ਭਗਤ ਸਿੰਘ ਬਣਨ ਦੀ ਆਰਜ਼ੂ ਕਰਿਆ ਕਰਨਗੀਆਂ ਤੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਣ ਵਾਲਿਆਂ ਦੀ ਗਿਣਤੀ ਏਨੀ ਵਧ ਜਾਏਗੀ ਕਿ ਇਨਕਲਾਬ ਨੂੰ ਰੋਕਣਾ ਸਾਮਰਾਜਵਾਦ ਦੀਆਂ ਸਭ ਸ਼ੈਤਾਨੀ ਤਾਕਤਾਂ ਦੇ ਵੱਸ ਦੀ ਗੱਲ ਨਹੀਂ ਰਹੇਗੀ।*

*ਹਾਂ, ਇੱਕ ਖ਼ਿਆਲ ਅੱਜ ਵੀ ਆਉਂਦਾ ਹੈ, ਦੇਸ਼ ਅਤੇ ਇਨਸਾਨੀਅਤ ਲਈ ਜੋ ਕੁਝ ਕਰਨ ਦੀਆਂ ਹਸਰਤਾਂ ਮੇਰੇ ਦਿਲ ਵਿੱਚ ਸਨ, ਉਹਨਾ ਦਾ ਹਜ਼ਾਰਵਾਂ ਹਿੱਸਾ ਵੀ ਪੂਰਾ ਨਹੀਂ ਕਰ ਸਕਿਆ। ਜੇ ਆਜ਼ਾਦ ਜਿਉਂਦਾ ਰਹਿ ਸਕਦਾ ਤਾਂ ਸ਼ਾਇਦ ਇਹਨਾਂ ਨੂੰ ਪੂਰਾ ਕਰਨ ਦਾ ਮੌਕਾ ਮਿਲਦਾ ਤੇ ਮੈਂ ਆਪਣੀਆਂ ਹਸਰਤਾਂ ਪੂਰੀਆਂ ਕਰ ਸਕਦਾ।*

*ਇਹਦੇ ਬਿਨਾਂ ਕੋਈ ਲਾਲਚ ਮੇਰੇ ਦਿਲ ਵਿੱਚ ਫ਼ਾਂਸੀ ਤੋਂ ਬਚੇ ਰਹਿਣ ਲਈ ਕਦੇ ਨਹੀਂ ਆਇਆ। ਮੈਥੋਂ ਵੱਧ ਖ਼ੁਸ਼ਕਿਸਮਤ ਕੌਣ ਹੋਏਗਾ? ਮੈਨੂੰ ਅੱਜ ਕੱਲ੍ਹ ਆਪਣੇ ਆਪ ਉੱਤੇ ਬਹੁਤ ਨਾਜ਼ ਹੈ। ਹੁਣ ਤਾਂ ਬੜੀ ਬੇਤਾਬੀ ਨਾਲ ਆਖ਼ਰੀ ਇਮਤਿਹਾਨ ਦੀ ਉਡੀਕ ਹੈ। ਆਰਜ਼ੂ ਹੈ ਕਿ ਇਹ ਹੋਰ ਨੇੜੇ ਹੋ ਜਾਏ।*

*ਤੁਹਾਡਾ ਸਾਥੀ,*
*ਭਗਤ ਸਿੰਘ*





# ਸੁਪਨੇ

ਡਾ.ਹਰਚੰਦ ਸਿੰਘ ਸਰਹਿੰਦੀ

ਹਰ ਸਰੀਰਕ ਕਿਰਿਆ ਅਤੇ ਮਨੁੱਖੀ ਜਜ਼ਬਾ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਜੀਵਨ ਦੀ ਲੋੜ ਨਾਲ ਜੁੜਿਆ ਹੋਇਆ ਹੈ। ਇਸ ਤਰ੍ਹਾਂ ਸਰੀਰਕ ਲੋੜ ਵਜੋਂ ਸੁਪਨਿਆਂ ਦਾ ਆਪਣਾ ਸਥਾਨ ਹੈ। ਸੁਪਨੇ ਸਰੀਰਕ ਮਸ਼ੀਨਰੀ ਲਈ 'ਸੇਫ਼ਟੀ ਵਾਲਵ' ਦਾ ਕੰਮ ਕਰਦੇ ਹਨ। ਤਾਈਓਂ ਬੱਚਾ ਜਨਮ ਲੈਣ ਤੋਂ ਫ਼ੌਰੀ ਬਾਅਦ ਸੁਪਨੇ ਲੈਣਾ ਸ਼ੁਰੂ ਕਰ ਦਿੰਦਾ ਹੈ। ਆਧੁਨਿਕ ਖੋਜ ਤੋਂ ਤਾਂ ਇਹ ਵੀ ਸਿੱਧ ਹੋ ਚੁੱਕਾ ਹੈ ਕਿ ਸੁਪਨੇ ਲੈਣ ਦਾ ਸਿਲਸਿਲਾ ਗਰਭਕਾਲ ਦੀ ਪਿਛਲੀ ਤਿਮਾਹੀ ਦੌਰਾਨ ਸ਼ੁਰੂ ਹੋ ਜਾਂਦਾ ਹੈ। ਖੋਜੀਆਂ ਦਾ ਕਹਿਣਾ ਹੈ ਕਿ ਗਰਭ ਸਥਿੱਤ ਬੱਚਾ ਸੁਪਨਿਆਂ ਦੁਆਰਾ ਬਾਹਰੀ ਜਗਤ ਦਾ ਸਾਹਮਣਾ ਕਰਨ ਲਈ ਸਿੱਖਿਆ ਪ੍ਰਾਪਤ ਕਰ ਰਿਹਾ ਹੁੰਦਾ ਹੈ। ਪੱਛਮੀ ਜਰਮਨ ਦੇ ਇੱਕ ਉੱਘੇ ਮਨੋਚਿਕਿਤਸਕ ਪ੍ਰੋ. ਅਰਨਸਟ ਪੋਪਿਲ ਨੇ ਸਿੱਧ ਕੀਤਾ ਹੈ ਕਿ ਬੱਚਾ ਮਾਂ ਦੇ ਪੇਟ ਵਿੱਚ ਹੀ ਸੁਪਨੇ ਲੈਣੇ ਸ਼ੁਰੂ ਕਰ ਦਿੰਦਾ ਹੈ ਅਤੇ ਇਸ ਟ੍ਰੇਨਿੰਗ ਸਦਕਾ ਸਾਰੀ ਉਮਰ ਸੁਪਨੇ ਲੈਂਦਾ ਰਹਿੰਦਾ ਹੈ। ਉਸ ਦਾ ਕਹਿਣਾ ਹੈ ਕਿ ਅਣ-ਜੰਮਿਆ ਬੱਚਾ ਬਹੁਤ ਸਮਾਂ ਸੁਪਨਿਆਂ ਵਾਲੀ ਨੀਂਦ ਵਿੱਚ ਹੀ ਗੁਜ਼ਾਰਦਾ ਹੈ। ਸੁਪਨੇ ਦੀ ਇੱਕ ਅਵਸਥਾ, ਜਿਸ ਵਿੱਚ ਅੱਖ਼ ਦਾ ਡੇਲਾ ਤੇਜ਼ੀ ਨਾਲ ਘੁੰਮਦਾ ਹੈ, ਅਣ-ਜੰਮੇ ਬੱਚੇ ਵਿੱਚ ਵੇਖੀ ਜਾ ਸਕਦੀ ਹੈ।

ਸੁਪਨਿਆਂ ਨੂੰ ਨੀਂਦ ਤੋਂ ਵੱਖ ਕਰਕੇ ਨਹੀਂ ਵੇਖਿਆ ਜਾ ਸਕਦਾ, ਕਿਉਂਕਿ ਨੀਂਦ ਦੇ ਕੰਧਾੜੇ ਚੜ੍ਹ ਕੇ ਹੀ ਸੁਪਨੇ ਆਪਣੀ ਗੱਲ ਕਰਦੇ ਹਨ। ਇਸ ਲਈ ਸੁਪਨਿਆਂ ਦੇ ਸੰਸਾਰ ਨੂੰ ਨੇੜਿਓਂ ਵੇਖਣ ਤੇ ਸਮਝਣ ਲਈ ਇਹ ਜ਼ਰੂਰੀ ਬਣਦਾ ਹੈ ਕਿ ਪਹਿਲਾਂ ਨੀਂਦ ਦੀ ਕਿਰਿਆ ਦੇ ਸੁਪਨਿਆਂ ਦੀ ਕਿਰਿਆ ਅਤੇ ਸੁਪਨਿਆਂ ਨਾਲ ਸਬੰਧਤ ਪੱਖ਼ ਤੇ ਸਰਸਰੀ ਜਿਹੀ ਝਾਤ ਮਾਰੀ ਜਾਵੇ।

ਨੀਂਦ, ਮੋਟੇ ਤੌਰ ਤੇ ਦੋ ਪ੍ਰਕਾਰ ਦੀ ਹੁੰਦੀ ਹੈ : ਆਰਥੋਡੌਕਸ (Orthodox), ਜਿਸ ਦੌਰਾਨ ਸਰੀਰ ਦੀਆਂ ਮਾਸਪੇਸ਼ੀਆਂ ਦੀ ਮੁਰੰਮਤ ਕੀਤੀ ਜਾਂਦੀ ਹੈ ਅਤੇ ਪੈਰਾਡੌਕਸ (Paradox) ਜਾਂ ਸੁਪਨਿਆਂ ਦਾ ਸਮਾਂ ਜਿਸ ਦੌਰਾਨ ਥੱਕੇ ਹੋਏ ਦਿਮਾਗ ਨੂੰ ਮੁੜ ਮੂਲ ਸਥਿਤੀ ਵਿੱਚ ਲਿਆਇਆ ਜਾਂਦਾ ਹੈ, ਯਾਨੀ ਸੁਪਨਿਆਂ ਦੌਰਾਨ ਦਿਮਾਗ ਨੂੰ ਸਿਹਤਯਾਬ ਹੋਣ ਦਾ ਅਵਸਰ ਮਿਲਦਾ ਹੈ। ਸੁਪਨਾ ਲੈ ਰਹੇ ਵਿਅਕਤੀ ਦੀ ਅੱਖ ਦਾ ਡੇਲਾ ਤੇਜ਼ੀ ਨਾਲ ਘੁੰਮਦਾ ਹੈ। ਗ਼ੌਰਤਲਬ ਹੈ ਕਿ ਸੁਪਨੇ ਕਿਰਿਆ ਦੌਰਾਨ ਦਿਮਾਗ ਨੂੰ ਖ਼ੂਨ ਵਹਾ ਬਹੁਤ ਵਧ ਜਾਂਦਾ ਹੈ, ਜਿਸ ਕਾਰਣ ਆਕਸੀਜਨ ਦੀ ਸਪਲਾਈ ਏਨੀ ਜ਼ਿਆਦਾ ਹੋ ਜਾਂਦੀ ਹੈ, ਜਿੰਨੀ ਇਸ ਨੂੰ ਦਿਨ ਵੇਲੇ ਜਾਗਦੀ ਹਾਲਤ ਵਿੱਚ ਕਦੇ ਪ੍ਰਾਪਤ ਨਹੀਂ ਹੋ ਸਕਦੀ। ਦੋਵੇਂ ਕਿਸਮ ਦੀ ਨੀਂਦ ਇੱਕ ਰਾਤ ਵਿੱਚ 4 ਤੋਂ 6 ਵਾਰੀ ਬਦਲ-ਬਦਲ ਕੇ ਆਉਂਦੀ ਹੈ। ਸੁਪਨੇ ਕਿਰਿਆ ਨੂੰ ਦਿਮਾਗ ਅੰਦਰ ਤੇਜ਼ ਬਿਜਲੀ ਵਰਗੀ ਸਰਗਰਮੀ ਨਾਲ ਜੋੜਿਆ ਜਾ ਸਕਦਾ ਹੈ।

ਸੁਪਨਿਆਂ ਦੇ ਪੰਛੀ ਦਿਮਾਗ ਦੇ ਉਸ ਖਿੱਤੇ ਤੋਂ ਉਡਾਣਾਂ ਭਰਦੇ ਹਨ ਜਿੱਥੋਂ ਇਨਸਾਨ ਦੇ ਬਾਕੀ ਜਜ਼ਬੇ ਵੀ ਉਭਰਦੇ ਹਨ, ਯਾਨੀ ਸੁਪਨੇ ਦਿਮਾਗ ਅੰਦਰਲੇ 'ਲਿੰਬਿਕ ਸਿਸਟਮ' ਤੋਂ ਉਪਜਦੇ ਹਨ।

ਹਰ ਰਾਤ ਅਸੀਂ ਔਸਤਨ ਚਾਰ ਸੁਪਨੇ ਲੈਂਦੇ ਹਾਂ ਅਤੇ ਹਰੇਕ ਸੁਪਨਾ 10-45 ਮਿੰਟਾਂ ਤੱਕ ਚਲਦਾ ਹੈ। ਗਰਭਵਤੀ ਔਰਤਾਂ ਨੂੰ ਆਮ ਤੌਰ ਤੇ ਡਰਾਉਣੇ ਸੁਪਨੇ ਆਉਂਦੇ ਹਨ, ਕਿਉਂਕਿ ਸੁਪਨੇ ਸਾਡੇ ਡਰਾਂ ਤੇ ਚਿੰਤਾਵਾਂ ਦੇ ਚਿੱਤਰ ਹੀ ਤਾਂ ਹੁੰਦੇ ਹਨ। ਜਦੋਂ ਇੱਕ ਗਰਭਵਤੀ ਔਰਤ ਆਪਣੇ ਅਣ-ਜੰਮੇ ਬੱਚੇ ਨੂੰ ਮੁਸੀਬਤਜ਼ਦਾ ਪ੍ਰਤੀਰੂਪ ਵਿੱਚ ਵੇਖਦੀ ਹੈ ਤਾਂ ਉਹ ਇੱਕ ਤਰ੍ਹਾਂ ਨਾਲ ਤਣਾਅ ਤੇ ਫ਼ਿਕਰ ਨੂੰ ਘਟਾ ਰਹੀ ਹੁੰਦੀ ਹੈ। ਇਸ ਤਰ੍ਹਾਂ ਦਾ ਕੁਦਰਤੀ ਪ੍ਰਬੰਧ ਬੱਚੇ ਦੀ ਪੈਦਾਇਸ਼ ਨੂੰ ਆਸਾਨ ਬਣਾਉਂਦਾ ਹੈ।

150 ਤੋਂ ਵੱਧ ਗਰਭਵਤੀ ਔਰਤਾਂ ਤੇ ਅਧਾਰਤ ਇੱਕ ਅਧਿਐਨ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਕਿ ਬਹੁਤੀਆਂ ਔਰਤਾਂ, ਗਰਭ ਦੀ ਦੂਜੀ ਤਿਮਾਹੀ ਦੌਰਾਨ, ਸੁਪਨਿਆਂ ਵਿੱਚ ਆਪਣੇ ਬੱਚਿਆਂ ਨੂੰ ਛੋਟੇ-ਛੋਟੇ ਪਿਆਰੇ-ਪਿਆਰੇ ਬਲੂੰਗੜਿਆਂ ਜਾਂ ਕਤੂਰਿਆਂ ਦੇ ਰੂਪ ਵਿੱਚ ਵੇਖਣ ਲਗਦੀਆਂ ਹਨ। ਇਸ ਤੋਂ ਅਗਲੀ ਅਵਸਥਾ ਵਿੱਚ (6ਵੇਂ ਮਹੀਨੇ ਤੋਂ ਬਾਅਦ) ਸੁਪਨਿਆਂ ਦਾ ਰੂਪ ਬਦਲ ਜਾਂਦਾ ਹੈ ਕਿਉਂਕਿ ਸੁਪਨੇ ਆਮ ਤੌਰ ਤੇ ਸਾਡੀਆਂ ਭਖ਼ਦੀਆਂ ਸਮੱਸਿਆਵਾਂ ਨਾਲ ਜੁੜੇ ਹੁੰਦੇ ਹਨ ਇਸ ਲਈ ਗਰਭਵਤੀ ਔਰਤਾਂ ਨੂੰ ਪਿਛਲੀ ਤਿਮਾਹੀ ਦੌਰਾਨ ਆਪਣੇ ਬੱਚਿਆਂ ਦੀਆਂ ਸ਼ਕਲਾਂ ਬੇਢੰਗੀਆਂ ਦਿਖਾਈ ਦੇਣ ਲਗਦੀਆਂ ਹਨ। ਆਮ ਕਰਕੇ ਬੱਚਿਆਂ ਦੇ ਸਿਰ ਵੱਡੇ ਤੇ ਸਰੀਰ ਦੇ ਹਿੱਸੇ ਜੁਦਾ-ਜੁਦਾ ਦਿਖਾਈ ਦਿੰਦੇ ਹਨ। ਇਸ ਅਧਿਐਨ ਦੌਰਾਨ ਵੇਖਿਆ ਗਿਆ ਕਿ ਜਿਨ੍ਹਾਂ ਔਰਤਾਂ ਨੂੰ ਅਸ਼ਾਂਤ ਕਰਨ ਵਾਲੇ ਸੁਪਨੇ ਕੁਝ ਜ਼ਿਆਦਾ ਹੀ ਗਿਣਤੀ ਵਿੱਚ ਆਏ, ਉਨ੍ਹਾਂ ਵਿੱਚ ਪ੍ਰਸੂਤੀ ਪੀੜਾਂ ਦਾ ਸਮਾਂ ਘੱਟ ਅਤੇ ਬੱਚੇ ਦਾ ਜਨਮ ਅਸਾਨੀ ਨਾਲ ਹੋਇਆ। ਖੋਜੀ ਇਸ ਨਤੀਜੇ ਤੇ ਪਹੁੰਚੇ ਹਨ ਕਿ ਉਨ੍ਹਾਂ ਔਰਤਾਂ ਨੇ ਬੱਚੇ ਦੇ ਜਨਮ ਦੇ ਤਜਰਬੇ ਦਾ ਰਿਹਰਸਲ ਸੁਪਨਿਆਂ ਵਿੱਚ ਹੀ ਕਰ ਲਿਆ ਸੀ। ਇਸ ਤਰ੍ਹਾਂ ਉਹ ਜਣੇਪੇ ਸਮੇਂ ਤਣਾਅ ਰਹਿਤ ਰਹੀਆਂ, ਜਿਸ ਨੇ ਬੱਚੇ ਦੀ ਪੈਦਾਇਸ਼ ਨੂੰ ਆਸਾਨ ਬਣਾ ਦਿੱਤਾ।

ਦਰਅਸਲ ਸੁਪਨੇ ਇੱਕ ਤਰੀਕੇ ਨਾਲ ਮਨੁੱਖ਼ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਜ਼ਰੀਆ ਬਣਦੇ ਹਨ ਜਾਂ ਇਹ ਕਹਿ ਲਵੋ ਕਿ ਸੁਪਨੇ ਮਨੁੱਖ਼ ਨੂੰ ਉਸ ਦੀਆਂ ਭਖ਼ਦੀਆਂ ਸਮੱਸਿਆਵਾਂ ਨਾਲ ਜੂਝਣ ਲਈ ਮਾਨਸਿਕ ਤੌਰ ਤੇ ਤਿਆਰ ਕਰਦੇ ਹਨ। ਜੇ ਕਿਸੇ ਗੱਲ ਦੀ ਚਿੰਤਾ ਕੁਝ ਜ਼ਿਆਦਾ ਹੀ ਪ੍ਰੇਸ਼ਾਨ ਕਰ ਰਹੀ ਹੋਵੇ ਤਾਂ ਮਾਨਸਿਕ ਤੌਰ ਤੇ ਦਿਮਾਗ ਸੁਪਨਿਆਂ ਰਾਹੀਂ ਮਨੁੱਖ਼ ਨੂੰ ਸ਼ਾਂਤਚਿੱਤ ਰਹਿਣ ਦਾ ਸੁਨੇਹਾ ਦਿੰਦਾ ਹੈ, ਤਾਂ ਕਿ ਸਮੱਸਿਆ ਦਾ ਹੱਲ ਆਸਾਨੀ ਨਾਲ ਲੱਭਿਆ ਜਾ ਸਕੇ।

ਆਓ! ਹੁਣ ਇਸ ਤੱਥ 'ਤੇ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰ ਕਰੀਏ ਕਿ ਸੁਪਨੇ ਕਿਵੇਂ ਸਾਡੀਆਂ ਅਤ੍ਰਿਪਤ ਇੱਛਾਵਾਂ ਦੀ ਪੂਰਤੀ ਕਰਦੇ ਹਨ ਅਤੇ ਕਿਵੇਂ ਸਾਡੀਆਂ ਭਖ਼ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਜ਼ਰੀਆ ਬਣਦੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਜਿਹੋ ਜਿਹੇ ਤੁਸੀਂ ਹੋ, ਉਹੋ ਜਿਹੇ ਹੀ ਤੁਹਾਡੇ ਸੁਪਨੇ ਹੋਣਗੇ ਕਿਉਂਕਿ ਸੁਪਨੇ ਤੁਹਾਡੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੇ ਹਨ ਅਤੇ ਸਮੇਂ-ਸਮੇਂ ਸਿਰ ਤੁਹਾਨੂੰ ਸਾਰਥਿਕ ਸੁਨੇਹੇ ਵੀ ਦਿੰਦੇ ਰਹਿੰਦੇ ਹਨ। ਡਾ.ਟੀ. ਸਮਿੱਥ ਦੇ ਸ਼ਬਦਾਂ ਵਿੱਚ : "Dreams are message to ourselves"

ਪ੍ਰਸਿੱਧ ਮਨੋਵਿਗਿਆਨੀ ਹਾਵਰਡ ਫਾਸਟ ਦਾ ਕਥਨ ਹੈ ਕਿ "ਕਈ ਸੁਪਨੇ ਕੇਵਲ ਸਾਡੀਆਂ ਗੁੰਝਲਾਂ ਦੇ ਪ੍ਰਛਾਵੇਂ ਹੀ ਹੁੰਦੇ ਹਨ,

ਜਿਹੜੀਆਂ ਜਾਗਦਿਆਂ ਸਾਡੇ ਸਾਹਮਣੇ ਹੁੰਦੀਆਂ ਹਨ।" ਗੁਰਬਖ਼ਸ਼ ਸਿੰਘ ਪ੍ਰੀਤਲੜੀ ਅਨੁਸਾਰ "ਸੁਪਨੇ ਸਾਡੀਆਂ ਅਪੂਰਨ ਖ਼ਾਹਿਸ਼ਾਂ ਦੀ ਤੜਫ਼ੜੀ ਤੋਂ ਸਾਨੂੰ ਬਚਾਉਣ ਲਈ ਆਉਂਦੇ ਹਨ ਜਾਂ ਸਾਡੇ ਡਰਾਂ, ਚਿੰਤਾਵਾਂ ਦੇ ਚਿੱਤਰ ਹੁੰਦੇ ਹਨ।" 20ਵੀਂ ਸਦੀ ਦੇ ਮਹਾਨ ਚਿੰਤਕ ਤੇ ਮਨੋਵਿਗਿਆਨ ਸਾਇੰਸ ਦੇ ਧਨੰਤਰ, ਸਿਗਮੰਡ ਫਰਾਇਡ ਅਨੁਸਾਰ ਸੁਪਨੇ ਅਕਸਰ ਉਨ੍ਹਾਂ ਚੀਜ਼ਾਂ ਦੇ ਆਉਂਦੇ ਹਨ, ਜੋ ਸਾਡੇ ਦਿਮਾਗ ਤੇ ਛਾਈਆਂ ਹੁੰਦੀਆਂ ਹਨ, ਜਾਂ ਕਹਿ ਲਵੋ, ਸੁਪਨੇ ਰਾਹੀਂ ਅਸੀਂ ਆਪਣੇ ਅਚੇਤ ਮਨ 'ਚ ਪਈਆਂ ਅਤ੍ਰਿਪਤ ਇੱਛਾਵਾਂ ਦੀ ਪੂਰਤੀ ਕਰਦੇ ਹਾਂ। ਇਹ ਤੱਥ, ਅੰਗਰੇਜ਼ੀ ਪੜ੍ਹੇ ਲਿਖੇ ਪਾਠਕਾਂ ਦੇ ਸੁਹਜ-ਸੁਆਦ ਲਈ ਪੇਸ਼ ਹੈ : A dream is the fulfilment of an unconscious desire, according to Sigmond Freud , a suppressed desire asserts itself when one is asleep and fulfils itself in a disguised way. ਦਰਅਸਲ , ਸਾਡੀਆਂ ਦੱਬੀਆਂ ਕੁਚਲੀਆਂ ਤੇ ਅਧੂਰੀਆਂ ਰਹਿ ਗਈਆਂ ਇੱਛਾਵਾਂ, ਜਿਨ੍ਹਾਂ ਦੀ ਸੁਚੇਤ ਅਵਸਥਾ ਵਿੱਚ ਪੂਰਤੀ ਨਹੀਂ ਹੁੰਦੀ, ਸਾਡੇ ਅਚੇਤ ਮਨ ਅੰਦਰ ਇਕੱਠੀਆਂ ਹੁੰਦੀਆਂ ਰਹਿੰਦੀਆਂ ਹਨ। ਜ਼ਰਾ ਧਿਆਨ ਦੇਣਾ! ਨੀਂਦ ਦੀ ਹਾਲਤ ਵਿੱਚ ਜਦੋਂ ਸਾਡਾ ਸੁਚੇਤ ਮਨ ਸੁੱਤਾ ਹੁੰਦਾ ਹੈ ਤਾਂ ਅਚੇਤ ਮਨ ਵਿੱਚ ਬੈਠੀਆਂ ਇੱਛਾਵਾਂ, ਸੁਪਨਿਆਂ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਉਂਦੀਆਂ ਹਨ ਅਤੇ ਅਰਧ ਚੇਤਨ ਮਨ ਰਾਹੀਂ ਮਨੁੱਖ ਇਹਨਾਂ ਦੀ ਪੂਰਤੀ ਕਰਦਾ ਹੈ, ਕਿਉਂਕਿ ਜਾਗਣ ਤੋਂ ਪਹਿਲਾਂ ਸੁਪਨਾ ਵੀ ਇੱਕ ਤਰ੍ਹਾਂ ਨਾਲ ਹਕੀਕਤ ਹੀ ਹੁੰਦਾ ਹੈ।

ਸਿਗਮੰਡ ਫਰਾਇਡ ਅਨੁਸਾਰ ਸੁਪਨਿਆਂ ਅਤੇ ਕਾਮ-ਭਾਵਨਾ ਦਾ ਆਪਸ ਵਿੱਚ ਡੂੰਘਾ ਰਿਸ਼ਤਾ ਹੈ। ਫਰਾਇਡ ਦਾ ਇਹ ਸਿਧਾਂਤ, ਸੁਪਨ ਵਿਗਿਆਨ ਦਾ ਇੱਕ ਅਹਿਮ ਹਿੱਸਾ ਹੈ। ਚੇਤੇ ਰਹੇ! ਸੁਪਨਿਆਂ ਸਬੰਧੀ ਫਰਾਇਡ ਦੀ ਕਹੀ ਗੱਲ 'ਚੂਨੇ 'ਚ ਇੱਟ' ਅਤੇ ਸਰਵ ਪ੍ਰਵਾਨਿਤ ਹੈ। ਤਾਹੀਓਂ, ਸਿਗਮੰਡ ਫਰਾਇਡ ਨੂੰ 'ਸੁਪਨਿਆਂ ਦਾ ਸਰਜਨ' ਕਿਹਾ ਜਾਂਦਾ ਹੈ, ਕਿਉਂਕਿ ਉਸ ਨੇ 'ਮਨੋਵਿਗਿਆਨ ਦੇ ਨਸ਼ਤਰ' ਨਾਲ ਸੁਪਨਿਆਂ ਦੀ ਚੀਰ ਫਾੜ ਕਰਕੇ ਉਹਨਾਂ ਦੀ ਥਾਹ ਲਾਈ ਹੈ (ਅਤੇ ਮਨੋਵਿਸ਼ਲੇਸ਼ਣ ਦਾ ਉਹ ਜਨਮਦਾਤਾ ਹੈ)।

ਇਹ ਵੀ ਜਾਣ ਕੇ ਹੈਰਾਨ ਹੋਵੋਗੇ ਕਿ ਸਾਡੇ ਲੋਕ-ਸਾਹਿਤ ਵਿੱਚ ਅਜਿਹੇ ਅਨੇਕਾਂ ਹਵਾਲੇ ਮਿਲਦੇ ਹਨ, ਜੋ ਸੁਪਨਿਆਂ ਸਬੰਧੀ ਫਰਾਇਡ ਦੇ ਸਿਧਾਂਤ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ ਅਤੇ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਸੁਪਨਿਆਂ ਅਤੇ ਕਾਮ-ਭਾਵਨਾਵਾਂ ਦਾ ਆਪਸ ਵਿੱਚ ਬੜਾ ਨੇੜਲਾ ਤੇ ਨਿੱਘਾ ਰਿਸ਼ਤਾ ਹੈ। ਮਿਸਾਲ ਵਜੋਂ, ਔਰਤ ਸਾਥ ਦੀ ਤਾਂਘ, ਛੜੇ ਦੀ ਇੱਕ ਭਖ਼ਦੀ ਸਮੱਸਿਆ ਹੁੰਦੀ ਹੈ ਜੋ ਹਰ ਵੇਲੇ ਉਸ ਨੂੰ ਸਤਾਉਂਦੀ ਰਹਿੰਦੀ ਹੈ। ਛੜਾ ਆਪਣੀ ਇਸ ਅਤ੍ਰਿਪਤ ਇੱਛਾ ਨੂੰ ਸੁਪਨੇ ਰਾਹੀਂ, ਇੱਕ ਲੋਕ ਬੋਲੀ ਦੀ ਜ਼ੁਬਾਨੀ, ਇਉਂ ਸਾਕਾਰ ਹੁੰਦਾ ਵੇਖਦਾ ਹੈ :

ਰਾਤੀਂ ਮੈਨੂੰ ਸੁਪਨਾ ਆਇਆ,
ਛੜਾ ਛੜੇ ਨੂੰ ਦੱਸਦਾ
ਬਈ ਸੁਪਨੇ ਦੇ ਵਿੱਚ ਤੀਵੀਂ ਦੇਖੀ
ਮੈਂ ਉਹਦੇ ਨਾਲ ਹੱਸਦਾ
ਤੜਕੇ ਨੂੰ ਉੱਜੜ ਗਿਆ
ਚੰਗਾ ਭਲਾ ਘਰ ਵੱਸਦਾ।

ਉਧਰ ਇਹੋ ਜਿਹੇ ਹਾਲਾਤ ਨਾਲ ਜੂਝ ਰਹੀ ਔਰਤ ਨਾਲ ਵੀ ਕੁਝ ਇਵੇਂ ਹੀ ਵਾਪਰਦਾ ਹੈ, ਕਿਉਂਕਿ ਮਨੁੱਖੀ ਭਾਵਨਾਵਾਂ ਦੇ ਮਾਮਲੇ ਵਿੱਚ ਕੋਈ ਵੀ ਗੱਲ ਇੱਕ ਪਾਸੜ ਨਹੀਂ ਹੁੰਦੀ। ਸੋ, ਔਰਤ (ਮੁਟਿਆਰ) ਵੀ ਆਪਣੀਆਂ ਦੱਬੀਆਂ-ਕੁਚਲੀਆਂ ਇਛਾਵਾਂ ਦੀ ਸੁਪਨਿਆਂ ਰਾਹੀਂ ਪੂਰਤੀ ਕਰਦੀ ਹੈ।
ਲੋਕ ਗੀਤ ਹੈ :

ਗੱਭਰੂ ਸੰਧੂਰੀ ਪੱਗ ਵਾਲਾ,
ਸੁਪਨੇ 'ਚ ਨਿੱਤ ਟੱਕਰੇ।

ਇਵੇਂ ਹੀ ਡਾ. ਭਾਈ ਵੀਰ ਸਿੰਘ ਦੇ ਇਹ ਬੋਲ :

'ਸੁਪਨੇ ਵਿੱਚ ਤੁਸੀਂ ਮਿਲੇ ਅਸਾਨੂੰ,
ਅਸਾਂ ਧਾਹ ਗਲਵੱਕੜੀ ਪਾਈ।'

ਵੀ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਸੁਪਨੇ ਸਾਡੀਆਂ ਅਤ੍ਰਿਪਤ ਇੱਛਾਵਾਂ ਦੀ ਪੂਰਤੀ ਕਰਦੇ ਹਨ। ਸੱਚਮੁਚ ਹੀ,'ਸੁਪਨਾ ਬੇਦਾਗ਼ ਜਿਹੀ ਚੋਰੀ ਹੈ, ਜੋ ਮੁਹੱਬਤਾਂ ਨੂੰ ਪੂਰਦੀ।' ਪਰ ਇਹ ਵੀ ਹੈ ਕਿ:

"ਸੁਪਨਾ ਰੀਝ ਦੀ ਤ੍ਰਿਪਤੀ ਲਈ
ਅਤ੍ਰਿਪਤ ਜਿਹਾ ਲਾਰਾ ਹੈ
ਤੇ ਖ਼ੁਸ਼ੀ ਜਿਹਾ ਫੁੱਲ ਹੈ
ਜਾਂ ਹੰਝੂ ਕੋਈ ਖਾਰਾ ਹੈ।"

*ਮਨਮੋਹਨ ਸਿੰਘ ਦਾਊਂ*

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਜਿਨ੍ਹਾਂ ਇੱਛਾਵਾਂ ਦੀ ਪੂਰਤੀ ਤੇ ਸਮਾਜ ਰੋਕਾਂ ਲਾਉਂਦਾ ਹੈ, ਸੁਪਨਿਆਂ ਵਿੱਚ ਉਨ੍ਹਾਂ ਰੋਕਾਂ ਦੀ ਲਗ਼ਾਮ ਢਿੱਲੀ ਪੈ ਜਾਂਦੀ ਹੈ। ਇਸ ਤਰ੍ਹਾਂ ਮਨੁੱਖ ਸੁਪਨਿਆਂ ਵਿੱਚ, ਸਮਾਜਿਕ ਕਦਰਾਂ-ਕੀਮਤਾਂ ਤੋਂ ਬੇਖ਼ਬਰ ਹੋ ਕੇ, ਆਪਣੀਆਂ ਅਤ੍ਰਿਪਤ ਇੱਛਾਵਾਂ ਦੀ ਪੂਰਤੀ ਕਰਦਾ ਹੈ, ਜਿਸ ਨਾਲ ਦਿਮਾਗੀ ਭਾਰ ਹੌਲਾ ਹੋ ਜਾਂਦਾ ਹੈ।

ਦਰਅਸਲ, ਜਾਨਵਰ ਜਗਤ ਵਿੱਚੋਂ ਮਨੁੱਖ ਹੀ ਇੱਕ ਅਜਿਹਾ ਪ੍ਰਾਣੀ ਹੈ, ਜੋ ਸੈਕਸ ਦੇ ਮਾਮਲੇ ਵਿੱਚ ਸਮਾਜਿਕ ਬੰਧਨਾਂ ਦੀ ਮਜਬੂਤ ਜਕੜ ਵਿੱਚ ਹੈ। ਇਸ ਤਰ੍ਹਾਂ ਸੁਭਾਵਿਕ ਹੀ ਹੈ ਕਿ ਕਾਮ ਦਾ ਸ਼ਕਤੀਸ਼ਾਲੀ ਜਜ਼ਬਾ, ਮਨੁੱਖ ਦੇ ਦਿਮਾਗ ਤੇ ਹਰ ਵੇਲੇ ਛਾਇਆ ਰਹਿੰਦਾ ਹੈ। ਫਰਾਇਡ, ਕਾਮ ਨੂੰ ਮਨੁੱਖ ਦੀ ਮੂਲ ਪ੍ਰਵਿਰਤੀ ਹੀ ਨਹੀਂ, ਬਲਕਿ ਇੱਕ ਅਮੋੜ ਜਜ਼ਬਾ ਕਰਾਰ ਦਿੰਦਾ ਹੈ। ਫਰਾਇਡ ਅਨੁਸਾਰ, 'ਸੈਕਸ ਜ਼ਿੰਦਗੀ ਦਾ ਧੁਰਾ ਹੈ ਅਤੇ ਦੁਨੀਆਂ ਇਸ ਦੁਆਲੇ ਘੁੰਮਦੀ ਹੈ।' ਗੱਲ ਨੂੰ ਹੋਰ ਸਪਸ਼ਟ ਕਰਦਿਆਂ ਉਹ ਕਹਿੰਦਾ ਹੈ ਕਿ, 'ਅਸੀਂ ਹਰ ਸਮੇਂ, ਹਰ ਵੇਲੇ ਕਾਮ ਦੇ ਜਜ਼ਬੇ ਤੋਂ ਪ੍ਰਭਾਵਿਤ ਹੁੰਦੇ ਹਾਂ, ਇੱਥੋਂ ਤੱਕ ਕਿ ਨੀਂਦ ਦੀ ਹਾਲਤ ਵਿੱਚ ਵੀ ਅਸੀਂ ਇਸ ਜਜ਼ਬੇ ਤੋਂ ਮੁਕਤ ਨਹੀਂ ਹੁੰਦੇ।' ਗੱਲ ਕੀ, ਜਵਾਨੀ ਪਹਿਰੇ ਅਤੇ ਅਧਖੜ੍ਹ ਉਮਰੇ ਵੀ ਸੈਕਸ ਮਨੁੱਖ ਦੀ ਭਖ਼ਦੀ ਸਮੱਸਿਆ ਹੁੰਦੀ ਹੈ ਕਿਉਂਕਿ ਸੁਪਨੇ, ਫਰਾਇਡ ਅਨੁਸਾਰ ਤੁਹਾਡੀਆਂ ਖਾਹਿਸ਼ਾਂ ਨਾਲ ਜੁੜੇ ਹੁੰਦੇ ਹਨ, ਇਸ ਲਈ ਸੁਭਾਵਕ ਹੀ ਹੈ ਕਿ ਮਨੁੱਖ ਦਾ ਅਚੇਤ ਮਨ ਨੀਂਦ ਦੀ ਹਾਲਤ ਵਿੱਚ ਕਈ ਪ੍ਰਕਾਰ ਦੇ ਸੁਪਨੇ ਚਿੱਤਰ ਕੇ, ਸੈਕਸ ਦੇ ਮਾਮਲੇ ਵਿੱਚ, ਸੁਚੇਤ ਮਨ ਦੀ ਇੱਛਾ ਦੀ ਪੂਰਤੀ ਕਰਦਾ ਹੈ, ਯਾਨੀ ਸੈਕਸ ਸਬੰਧੀ ਅਧੂਰੀਆਂ ਖ਼ਾਹਿਸ਼ਾਂ ਸਾਕਾਰ ਕਰਦਾ ਹੈ। ਇਸ ਤਰ੍ਹਾਂ ਕਦੇ-ਕਦਾਈਂ ਨੀਂਦ ਦੀ ਹਾਲਤ ਵਿੱਚ ਸੁਪਨਦੋਸ਼ ਹੋ ਜਾਣਾ ਇੱਕ ਕੁਦਰਤੀ ਲਿੰਗੀ ਸਰਗਰਮੀ ਹੈ, ਜਾਂ ਕਹਿ ਲਵੋ, ਅੰਦਰ ਰਿਸਦੇ



ਜਮ੍ਹਾ ਹੁੰਦੇ ਰਸਾਓ ਦਾ ਵਹਾਓ ਹੈ। ਅੰਤਰ ਰਾਸ਼ਟਰੀ ਪ੍ਰਸਿੱਧੀ ਹਾਸਲ ਕਰ ਚੁੱਕੇ ਭਾਰਤੀ ਸੈਕਸ ਮਾਹਿਰ ਅਤੇ ਗੌਰਵਮਈ "ਮੈਨ ਆਫ਼ ਯੀਅਰ ਐਵਾਰਡ (1989)" ਨਾਲ ਸਨਮਾਨਿਤ ਡਾ.ਪ੍ਰਕਾਸ਼ ਕੁਠਾਰੀ, ਸੁਪਨਦੋਸ਼ ਨੂੰ ਇੱਕ ਕੁਦਰਤੀ ਕਿਰਿਆ ਕਰਾਰ ਦਿੰਦਾ ਹੋਇਆ। ਸਪਸ਼ਟ ਸ਼ਬਦਾਂ ਵਿੱਚ ਕਹਿੰਦਾ ਹੈ ਕਿ "ਮਰਦਾਂ ਵਿੱਚ ਸਾਰੀ ਉਮਰ ਵੀਰਜ ਦਾ ਉਤਪਾਦਨ ਜਾਰੀ ਰਹਿੰਦਾ ਹੈ। ਇਸ ਤਰ੍ਹਾਂ ਇਸ ਦੀ ਅਟੁੱਟ ਸਪਲਾਈ ਬਣੀ ਰਹਿੰਦੀ ਹੈ, ਤਾਂ ਫਿਰ ਇਹ ਫਿਕਰ ਕਿਉਂ?" ਸੋ, ਪੁੰਗਰ ਰਹੀਆਂ ਜਵਾਨੀਆਂ ਅਤੇ ਨੌਜਵਾਨਾਂ ਨੂੰ ਇਸ ਸਬੰਧੀ ਬਹੁਤਾ ਭੈਅ ਭੀਤ ਹੋਣ ਦੀ ਲੋੜ ਨਹੀਂ। ਦਰਅਸਲ, ਅਖੌਤੀ ਸੈਕਸ ਸਪੈਸ਼ਲਿਸਟਾਂ ਅਤੇ ਨੀਮ-ਹਕੀਮਾਂ ਨੇ ਆਪਣੀਆਂ ਦਵਾਈਆਂ ਵੇਚਣ ਲਈ, ਇਸ ਸਬੰਧ ਵਿੱਚ ਅਨੇਕਾਂ ਗ਼ਲਤ ਧਾਰਨਾਵਾਂ ਈਜਾਦ ਕਰ ਰੱਖੀਆਂ ਹਨ। ਸੱਚ ਤਾਂ ਇਹ ਵੀ ਹੈ ਕਿ ਸੁਪਨਦੋਸ਼ ਕੋਈ ਬਿਮਾਰੀ ਨਹੀਂ ਅਤੇ ਨਾ ਹੀ ਸਿਹਤ ਲਈ ਹਾਨੀਕਾਰਕ ਹੈ। ਕੈਲੀਫੋਰਨੀਆਂ ਸਥਿੱਤ ਉੱਘੇ ਸੈਕਸ ਮਾਹਿਰ ਤੇ ਮਨੋਵਿਗਿਆਨੀ ਡਾ. ਡੇਵਿਡ ਰਿਯੂਬਿਨ ਦਾ ਵਿਚਾਰ ਹੈ ਕਿ ਸੁਪਨਦੋਸ਼ ਦਾ ਵਿਆਹੁਤਾ ਜੀਵਨ ਤੇ ਕੋਈ ਭੈੜਾ ਅਸਰ ਨਹੀਂ ਪੈਂਦਾ ਅਤੇ ਨਾ ਹੀ ਇਸ ਦਾ ਮਰਦਾਨਗੀ ਤਾਕਤ ਨਾਲ ਕੋਈ ਸਿੱਧਾ ਸਬੰਧ ਹੈ।

ਸੋ ਗਭਰੀਟੋ ਤੇ ਨੌਜਵਾਨੋ! ਇਸ ਸਬੰਧ ਵਿੱਚ ਗੁਨਾਹ ਦੇ ਡਰ ਦੀ ਭਾਵਨਾ ਨੂੰ ਨੇੜੇ ਨਾ ਫਟਕਣ ਦਿਓ। ਐਵੇਂ ਝੂਰਨ ਤੇ ਪਛਤਾਉਣ ਦੀ ਲੋੜ ਨਹੀਂ, ਕਿਉਂਕਿ ਸੁਪਨਦੋਸ਼ ਤੁਹਾਡਾ ਕੁਝ ਨਹੀਂ ਵਿਗਾੜ ਸਕਦਾ।

ਤੁਸੀਂ ਪੜ੍ਹ ਚੁੱਕੇ ਹੋ ਕਿ ਜਿਹੋ ਜਿਹੇ ਤੁਸੀਂ ਹੋ, ਉਹੋ ਜਿਹੇ ਹੀ ਤੁਹਾਡੇ ਸੁਪਨੇ ਹੋਣਗੇ। ਗੱਲ ਕੀ, ਸੁਪਨੇ ਤੁਹਾਡੀ ਮਾਨਸਿਕਤਾ ਦੀ ਚਿੱਤਰਸ਼ਾਲਾ ਹਨ। ਗੱਲ ਨੂੰ ਹੋਰ ਸਪਸ਼ਟ ਕਰਦਿਆਂ, ਸੁਪਨੇ ਜਿੱਥੇ ਤੁਹਾਡੀਆਂ ਰੁਚੀਆਂ, ਰੁਝਾਨਾਂ ਤੇ ਜਿਉਣ-ਢੰਗ ਦੀ ਸੂਹ ਦਿੰਦੇ ਹਨ, ਉੱਥੇ ਤੁਹਾਡੇ ਗੁੱਝੇ ਭੇਦਾਂ ਦੀ ਮੁਖ਼ਬਰੀ ਵੀ ਕਰਦੇ ਹਨ। ਫਰਾਇਡ ਦਾ ਕਹਿਣਾ ਹੈ ਕਿ ਕਿਸੇ ਵਿਅਕਤੀ ਦੇ ਸੁਪਨਿਆਂ ਦਾ ਵਿਸ਼ਲੇਸ਼ਣ ਕਰਕੇ ਉਸ ਦੇ ਅਚੇਤ ਮਨ ਤੱਕ ਪਹੁੰਚਿਆ ਜਾ ਸਕਦਾ ਹੈ। ਇਸ ਤਰ੍ਹਾਂ ਸੁਪਨਿਆਂ ਤੋਂ ਪ੍ਰਾਪਤ ਕੀਤੀ ਜਾਣਕਾਰੀ, ਇੱਕ ਮਨੋ-ਵਿਸ਼ਲੇਸ਼ਕ ਨੂੰ ਉਸ ਦੇ ਮਰੀਜ਼ਾਂ ਬਾਰੇ ਬਹੁਤ ਕੁਝ ਕਹਿ ਤੇ ਸਮਝਾ ਜਾਂਦੀ ਹੈ। ਇਹੋ ਤੱਥ ਫਰਾਇਡ ਦੇ ਸ਼ਬਦਾਂ ਵਿੱਚ : Dreams are the 'Royal Road' to the unconscious mind, Revealing to the psycho-Analyst the buried secrets of the inner life.

ਹੁਣ ਇਸ ਗੱਲ ਵਿੱਚ ਵੀ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸੁਪਨਿਆਂ ਦੀਆਂ ਘਟਨਾਵਾਂ ਬੇ ਮਾਅਨੀਆਂ ਨਹੀਂ ਹੁੰਦੀਆਂ। ਹਰ ਸੁਪਨੇ ਦਾ ਕੋਈ ਨਿਸ਼ਚਿਤ ਆਧਾਰ ਹੁੰਦਾ ਹੈ। ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਸੁਪਨਿਆਂ ਦੇ ਅਰਥ ਲੱਭੇ ਜਾ ਸਕਦੇ ਹਨ। ਇਸ ਸਬੰਧ ਵਿੰਚ ਫਰਾਇਡ ਤੋਂ ਇਲਾਵਾ ਯੰਗ ਅਤੇ ਐਲਫਰਡ ਐਡਲਰ ਵੱਲੋਂ ਕੀਤਾ ਖ਼ੋਜ ਦਾ ਕੰਮ ਵਿਸ਼ੇਸ਼ ਮਹੱਤਵ ਰੱਖਦਾ ਹੈ। ਬੇਸ਼ੱਕ ਇਨ੍ਹਾਂ ਤਿੰਨਾਂ ਵਿਗਿਆਨੀਆਂ ਨੇ ਆਪੋ-ਆਪਣੇ ਸਿਧਾਂਤ ਪੇਸ਼ ਕੀਤੇ ਹਨ, ਪਰ ਉਹ ਇਸ ਤੱਥ ਬਾਰੇ ਇਕਸੁਰ ਹਨ ਕਿ ਸੁਪਨਿਆਂ ਦਾ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ, ਯਾਨੀ ਸੁਪਨਿਆਂ ਦੇ ਅੰਸ਼ਾਂ ਨੂੰ ਵੱਖ-ਵੱਖ ਕਰਕੇ ਸੂਖ਼ਮ ਪ੍ਰੀਖਿਆ ਰਾਹੀਂ ਕਿਸੇ ਸਿੱਟੇ ਤੇ ਪਹੁੰਚਿਆ ਜਾ ਸਕਦਾ ਹੈ। ਸੁਪਨਿਆਂ ਦੀ ਵਿਆਖਿਆ ਸਬੰਧੀ ਫਰਾਇਡ ਦੀ ਪੁਸਤਕ ਨੇ ਬਹੁਤ ਲੋਕ-ਪ੍ਰਿਯਤਾ ਤੇ ਪ੍ਰਸਿੱਧੀ ਹਾਸਲ ਕੀਤੀ ਹੈ। ਉਸ ਦੀ ਪੁਸਤਕ 'ਚੋਂ ਇੱਕ ਚੋਣਵੀਂ ਮਿਸਾਲ ਪੇਸ਼ ਹੈ :

ਜਨਤਾ ਵਿੱਚ ਨੰਗੇ ਦਿਖਾਈ ਦੇਣਾ, ਇਸ ਤਰ੍ਹਾਂ ਦਾ ਸੁਪਨਾ ਅਸਲੀਅਤ ਦਾ ਭੇਦ ਖੁੱਲ੍ਹਣ ਤੇ ਡਰ ਦਾ ਸੂਚਕ ਹੈ, ਕਿ ਜੋ ਕੁਝ ਤੁਸੀਂ ਅਸਲ ਵਿੱਚ ਹੋ, ਲੋਕੀਂ ਉਸ ਨੂੰ ਦੇਖ ਸਕਣਗੇ।

ਗੱਲ ਨੂੰ ਸਮੇਟਦਿਆਂ, ਸੁਪਨੇ ਆਉਣਾ ਇੱਕ ਸਿਹਤ ਸੁਧਾਰਕ ਪ੍ਰਕਿਰਿਆ ਹੈ, ਕਿਉਂਕਿ ਸੁਪਨੇ ਮਨ ਦੀਆਂ ਗੁੰਝਲਾਂ ਨੂੰ ਸੁਲਝਾਉਂਦੇ ਅਤੇ ਤੌਖ਼ਲਿਆਂ ਨੂੰ ਦੂਰ ਕਰਦੇ ਹਨ। ਗੌਰਤਲਬ ਹੈ ਕਿ ਸੁਪਨੇ ਕੇਵਲ ਸਾਡੇ ਸੀਨੇ 'ਚ ਦੱਬੀਆਂ ਪਈਆਂ ਇੱਛਾਵਾਂ ਦੀ ਪੂਰਤੀ ਹੀ ਨਹੀਂ ਕਰਦੇ, ਬਲਕਿ ਸਾਡੀਆਂ ਹੋਰ ਇੱਛਾਵਾਂ ਤੇ ਉਮੰਗਾਂ ਦੀ ਤ੍ਰਿਪਤੀ ਵੀ ਲੋਚਦੇ ਹਨ। ਗੱਲ ਕੀ, ਸੁਪਨੇ ਸਾਡੇ ਵਿਹੜੇ 'ਚ ਫੁੱਲਾਂ ਦੀ ਖੇਤੀ ਲੋਚਦੇ ਹਨ। ਮਨੋਵਿਗਿਆਨ ਦੱਸਦਾ ਹੈ ਕਿ ਜਿਸ ਵਿਅਕਤੀ ਨੂੰ ਲੋੜੀਂਦੇ ਸੁਪਨੇ ਨਹੀਂ ਆਉਂਦੇ, ਉਹ ਕਈ ਤਰ੍ਹਾਂ ਦੀਆਂ ਵਿਵਹਾਰਕ ਸਮੱਸਿਆਵਾਂ ਵਿੱਚ ਘਿਰ ਜਾਂਦਾ ਹੈ, ਇੱਥੋਂ ਤੱਕ ਕਿ ਉਹ ਮਾਨਸਿਕ ਰੋਗੀ ਦਾ ਰੂਪ ਧਾਰਨ ਕਰ ਸਕਦਾ ਹੈ। ਇਸ ਤਰ੍ਹਾਂ ਮਨੁੱਖੀ ਜੀਵਨ ਦੀ ਲੋੜ ਵਜੋਂ ਸੁਪਨਿਆਂ ਦਾ ਮਹੱਤਵ ਸਾਫ਼ ਜ਼ਾਹਿਰ ਹੈ। ਨਿਰਸੰਦੇਹ, ਸੁਪਨੇ ਸਾਡੇ ਬੜੇ ਪਿਆਰੇ ਤੇ ਬੇ-ਗ਼ਰਜ਼ੇ ਮਿੱਤਰ ਨੇ, ਬੇਸ਼ੱਕ ਜਾਗਦਿਆਂ ਸਾਨੂੰ ਮਿਲਣੋਂ ਸੰਗਦੇ ਨੇ, ਪਰ ਸਦਾ ਸੁਖ਼ ਮੰਗਦੇ ਨੇ।

## ਆਟੇ ਦਾ ਭੂਤ

ਜ਼ੀਰਾ ਦੇ ਇੱਕ ਪਿੰਡ ਵਿੱਚ ਕਾਫ਼ੀ ਸਮੇਂ ਤੋਂ ਇੱਕ ਪਰਿਵਾਰ ਵਿੱਚ ਵਾਪਰਦੀ ਰਹੱਸਮਈ ਘਟਨਾ ਇਲਾਕੇ ਵਿੱਚ ਚਰਚਾ ਦਾ ਵਿਸ਼ਾ ਬਣੀ ਹੋਈ ਸੀ। ਪਿੰਡ ਦੇ ਸਰਪੰਚ ਤੇ ਇੱਕ ਹੋਰ ਘਰ ਵਿੱਚ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਖਾਣਾ ਖਾਣ ਤੋਂ ਬਾਅਦ ਉਲਟੀਆਂ ਲੱਗ ਜਾਂਦੀਆਂ ਸਨ ਤੇ ਚੱਕਰ ਆਉਣ ਲੱਗ ਪੈਂਦੇ ਸਨ ਜਿਸ ਕਰਕੇ ਪਰਿਵਾਰ ਦੇ ਕਈ ਮੈਂਬਰ ਬੇਹੋਸ਼ ਹੋ ਜਾਂਦੇ ਸਨ। ਕੁਝ ਦਿਨ ਤਾਂ ਪਰਿਵਾਰ ਨੇ ਇਹ ਸਮਝਿਆ ਕਿ ਖਾਣਾ ਬਣਾਉਂਦੇ ਸਮੇਂ ਕੋਈ ਜ਼ਹਿਰੀਲੀ ਚੀਜ਼ ਸਬਜ਼ੀ ਵਿੱਚ ਪੈ ਗਈ ਹੋਵੇਗੀ ਪ੍ਰੰਤੂ ਪੂਰਾ ਖ਼ਿਆਲ ਰੱਖਣ ਤੇ ਵੀ ਕੋਈ ਫਰਕ ਨਾ ਪਿਆ। ਜਦ ਰਿਸ਼ਤੇਦਾਰ ਤੇ ਸਾਕ-ਸਬੰਧੀ ਪਤਾ ਲੈਣ ਆਉਂਦੇ ਤਾਂ ਖਾਣਾ ਖਾਣ ਤੇ ਉਹਨਾਂ ਦੇ ਵੀ ਪਰਿਵਾਰ ਮੈਂਬਰਾਂ ਵਾਲੀ ਹਾਲਤ ਹੋ ਜਾਂਦੀ। ਇਹ ਵੇਖ ਕੇ ਲੋਕ ਉਹਨਾਂ ਦੇ ਘਰ ਤੋਂ ਕੰਨੀ ਕਤਰਾਉਣ ਲੱਗੇ। ਲੋਕਾਂ ਦਾ ਮੰਨਣਾ ਸੀ ਕਿ ਘਰ ਵਿੱਚ ਕਿਸੇ ਭੂਤ-ਪ੍ਰੇਤ ਦਾ ਚੱਕਰ ਸੀ। ਪਿੰਡ ਦਾ ਇੱਕ ਪਰਿਵਾਰ ਇਸ ਰਹੱਸਮਈ ਘਟਨਾ ਦੇ ਇਲਾਜ ਲਈ ਤਾਂਤਰਿਕਾਂ ਦੇ ਚੱਕਰ ਵਿੱਚ ਫ਼ਸ ਗਿਆ ਪ੍ਰੰਤੂ ਪਿੰਡ ਦੇ ਸਰਪੰਚ ਨੇ ਘਟਨਾ ਪਿੱਛੇ ਕੰਮ ਕਰਦੇ ਕਾਰਣਾਂ ਦੀ ਖ਼ੋਜ ਜਾਰੀ ਰੱਖੀ। ਉਸ ਨੇ ਡਾਕਟਰਾਂ ਤੱਕ ਪਹੁੰਚ ਕੀਤੀ ਤੇ ਫਿਰ ਆਪਣੇ ਘਰ ਪਕਾਇਆ ਜਾਣ ਵਾਲਾ ਆਟਾ ਚੁੱਕ ਕੇ ਪਾਸੇ ਕਰ ਦਿੱਤਾ। ਘਰ ਵਿੱਚ ਬਾਹਰੋਂ ਨਵਾਂ ਆਟਾ ਲਿਆਂਦਾ ਗਿਆ ਤੇ ਉਸ ਨੂੰ ਪੂਰੀ ਨਿਗਰਾਨੀ ਹੇਠ ਰੱਖਿਆ ਗਿਆ। ਆਟਾ ਬਦਲਣ ਤੋਂ ਬਾਅਦ ਪਰਿਵਾਰ ਵਿੱਚ ਮੈਂਬਰਾਂ ਦੇ ਬੇਹੋਸ਼ ਹੋਣ ਦੀਆਂ ਘਟਨਾਵਾਂ ਬੰਦ ਹੋ ਗਈਆਂ। ਪੂਰੀ ਜਾਂਚ ਲਈ ਜਦ ਘਰ 'ਚ ਪਏ ਪੁਰਾਣੇ ਆਟੇ ਨੂੰ ਪਸ਼ੂਆਂ ਅੱਗੇ ਪਾਇਆ ਗਿਆ ਤਾਂ ਪਸ਼ੂਆਂ ਨੂੰ ਵੀ ਦੌਰੇ ਪੈਣੇ ਸ਼ੁਰੂ ਹੋ ਗਏ। ਜਦ ਉਸ ਆਟੇ ਦੀ ਜਾਂਚ ਕਰਵਾਉਣ 'ਤੇ ਪਤਾ ਲੱਗਾ ਕਿ ਉਸ ਵਿੱਚ ਕੋਈ ਜ਼ਹਿਰੀਲੀ ਚੀਜ਼ ਪੀਸੀ ਗਈ ਸੀ।

*...ਅਮਨਪਾਲ ਕੌਰ*

# ਐਲਰਜੀ

ਯਸ਼ਪਾਲ

### ਕੁਦਰਤ ਦੀ 'ਬਖ਼ਸ਼ਿਸ਼' ਦੇ ਬਾਗ਼ੀ ਤੇਵਰ

ਜਿਸ ਤਰ੍ਹਾਂ ਇੱਕ ਆਮ ਪ੍ਰਚੱਲਿਤ ਕਹਾਣੀ ਅੰਦਰ ਸੁੱਤੇ ਪਏ ਬਾਦਸ਼ਾਹ ਨੂੰ ਬੇਅਰਾਮ ਕਰ ਰਹੀ ਇੱਕ ਮੱਖੀ ਨੂੰ ਨੱਕ ਤੋਂ ਉਡਾਉਣ ਲਈ ਖਿੱਝੇ ਹੋਏ ਉਸ ਦੇ ਸੁਰੱਖਿਆ ਗਾਰਡ ਨੇ ਤਲਵਾਰ ਨਾਲ ਬਾਦਸ਼ਾਹ ਦਾ ਨੱਕ ਹੀ ਵੱਢ ਸੁੱਟਣਾ ਸੀ, ਉਸੇ ਤਰ੍ਹਾਂ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਵੀ ਕਈ ਵਾਰ ਵਧੇਰੇ ਹੀ ਉਤੇਜਿਤ ਹੋ ਜਾਂਦੀਆਂ ਹਨ ਤੇ ਜਿਸ ਦਾ ਸਿੱਟਾ ਹੁੰਦਾ ਹੈ - ਐਲਰਜੀ (Allergy)।

ਸੰਨ 1905 'ਚ ਆਸਟ੍ਰੀਅਨ ਵਿਗਿਆਨੀ ਵੋਨ ਪਿਰਕਟ (Von Pirquet) ਇੱਕ ਅਜਿਹੇ ਪ੍ਰੋਟੀਨ ਪ੍ਰਤੀ ਸਰੀਰ ਦੀ ਪ੍ਰਤੀਰੋਧੀ ਪ੍ਰਤੀਕ੍ਰਿਆ ਸਬੰਧੀ ਅਧਿਐਨ ਕਰ ਰਿਹਾ ਸੀ ਜਿਸ ਨੂੰ ਉਸ ਨੇ ਤਪਦਿਕ ਰੋਗ ਫੈਲਾਉਣ ਵਾਲੇ ਬੈਕਟੀਰੀਆ 'ਚੋਂ ਕੱਢਿਆ ਸੀ। ਉਹ ਜਦ ਉਸ ਪ੍ਰੋਟੀਨ ਨੂੰ ਤਪਦਿਕ ਦੇ ਕੁਝ ਸ਼ੱਕੀ ਰੋਗੀਆਂ ਦੀ ਕਲਾਈ ਦੀ ਚਮੜੀ ਅੰਦਰ ਦਾਖ਼ਲ ਕਰਦਾ ਸੀ ਤਾਂ ਸ਼ੱਕੀ ਰੋਗੀਆਂ ਵਿੱਚੋਂ ਕੁਝ ਕੁ ਦੀ ਕਲਾਈ ਉੱਪਰ ਅਗਲੇ 48 ਘੰਟਿਆਂ ਅੰਦਰ ਇੱਕ ਲਾਲ, ਜਲੂਣ ਵਾਲੀ ਗਮੋੜੀ ਹੋ ਜਾਂਦੀ ਸੀ। ਇਸ ਨੂੰ ਤਪਦਿਕ ਦੀ ਪ੍ਰਤੀਕ੍ਰਿਆ ਕਿਹਾ ਜਾਂਦਾ ਸੀ ਤੇ ਇਸ ਨੂੰ ਡਾਕਟਰੀ ਜਾਂਚ (ਤਸ਼ਖ਼ੀਸ਼) ਦੀ ਪੱਕੀ ਪਰਖ਼ ਵਜੋਂ ਲਿਆ ਜਾਂਦਾ ਸੀ। ਇਸ ਵਰਤਾਰੇ ਦੀ ਹੋਰ ਜਾਣਕਾਰੀ ਹਾਸਲ ਕਰਨ ਲਈ ਵੋਨ ਪਿਰਕਟ ਨੇ ਭਿੰਨ ਭਿੰਨ ਪ੍ਰੋਟੀਨਾਂ ਨੂੰ ਲੈ ਕੇ ਤਜਰਬੇ ਕੀਤੇ। ਆਂਡੇ ਦੀ ਸਫ਼ੈਦੀ ਵੀ ਇੱਕ ਅਜਿਹਾ ਪ੍ਰੋਟੀਨ ਸੀ। ਉਸ ਨੇ ਕੁਝ ਪ੍ਰਯੋਗੀ ਚੂਹਿਆਂ ਅੰਦਰ ਇਹ ਪ੍ਰੋਟੀਨ ਦਾਖ਼ਲ ਕੀਤਾ। ਇਸ ਆਸ ਨਾਲ ਕਿ ਜਦ ਦੂਸਰਾ ਟੀਕਾ ਪੈਰ ਦੀ ਤਲੀ ਤੇ ਲਾਇਆ ਜਾਏਗਾ ਤਾਂ ਇਸ ਨਾਲ ਸੋਜ਼ਸ਼ੀ ਗੰਮੋੜੀ ਉੱਠੇਗੀ ਪ੍ਰੰਤੂ ਉਹ ਇਹ ਵੇਖ ਕੇ ਹੈਰਾਨ ਹੋਇਆ ਕਿ ਪ੍ਰਤੀਕ੍ਰਿਆ ਬਹੁਤ ਤੇਜ਼ੀ ਨਾਲ ਹੋਈ। ਟੀਕਾ ਲਾਉਣ ਦੇ ਦੋ ਮਿੰਟਾਂ 'ਚ ਹੀ ਹੋ ਗਈ। ਪਿਰਕਟ ਨੇ ਇਸ ਨੂੰ ਐਲਰਜੀ ਦਾ ਨਾਂ ਦਿੱਤਾ ਜਿਸ ਦਾ ਭਾਵ ਸੀ ਊਰਜਾ ਦਾ ਪ੍ਰੀਵਰਤਿਤ ਰੂਪ (Altred State of Allergy)।

ਇਹਨਾਂ ਹੈਰਾਨ ਕੁੰਨ ਘਟਨਾਵਾਂ ਸਬੰਧੀ ਪੈਦਾ ਹੋਈ ਮੁਢਲੀ ਉਤਸੁਕਤਾ ਇੱਕ ਫ਼ੌਰੀ ਚਿੰਤਾ 'ਚ ਬਦਲ ਗਈ ਜਦਕਿ ਕੁਝ ਨਿਰੀਖ਼ਕਾਂ ਨੇ ਵੇਖਿਆ ਕਿ ਕੁਝ ਜਾਨਵਰਾਂ ਅੰਦਰ ਪ੍ਰਤੀਕ੍ਰਿਆ ਏਨੀ ਤੇਜ਼ੀ ਤੇ ਤੀਬਰਤਾ ਨਾਲ ਹੋਈ ਕਿ ਉਸ ਨਾਲ ਜਾਨਵਰ ਦੀ ਦਰਦਨਾਕ ਢੰਗ ਨਾਲ ਮੌਤ ਹੋ ਗਈ। ਕਾਫ਼ੀ ਦੇਰ ਬਾਅਦ ਲਗਭਗ ਵੀਹਵੀਂ ਸਦੀ ਦੇ ਛੇਵੇਂ ਦਹਾਕੇ ਅੰਦਰ ਜਾ ਕੇ ਇਹ ਸਪਸ਼ਟ ਹੋਇਆ ਕਿ ਪਿਰਕਟ ਦੀ ਇਸ ਵਰਤਾਰੇ ਬਾਰੇ ਸਮਝ ਅਤੇ ਇਸ ਵਰਤਾਰੇ ਦਾ ਕੀਤਾ ਨਾਮਕਰਨ ਸਹੀ ਨਹੀਂ ਸੀ। ਸੋਜਿਸ਼ ਜਾਂ ਫੌਰੀ ਮੌਤ, ਊਰਜਾ ਦੇ ਪ੍ਰੀਵਰਤਿਤ ਰੂਪ ਕਾਰਣ ਨਹੀਂ ਸੀ ਹੁੰਦੀ ਸਗੋਂ ਸਰੀਰ ਦੀਆਂ ਸੁਰੱਖਿਆ ਫ਼ੌਜਾਂ ਵੱਲੋਂ ਲੋੜੋਂ ਵੱਧ ਦਿਖਾਈ ਪ੍ਰਤੀਕ੍ਰਿਆ ਕਾਰਣ ਹੁੰਦੀ ਸੀ। ਇਹ ਕਿਸੇ ਸਵਾਦ ਚੀਜ਼ ਦੇ ਲੋੜੋਂ ਵੱਧ ਖਾਣ ਨਾਲ ਹੋਈ ਬੇਸਵਾਦੀ ਵਾਂਗ ਹੀ, ਸਰੀਰ ਦੀ ਲੋੜੋਂ ਵਧੇਰੇ ਉਤੇਜਿਤ ਪ੍ਰਤੀਕ੍ਰਿਆ ਹੈ। ਹੁਣ ਇਸ ਨੂੰ ਅਤਿ-ਸੰਵੇਦਨਸ਼ੀਲਤਾ (Hypersensitivity) ਕਹਿਣਾ ਵਧੇਰੇ ਮੁਨਾਸਿਬ ਸਮਝਿਆ ਜਾਂਦਾ ਹੈ। ਬਗ਼ਾਵਤ ਲਈ ਖ਼ੁਦ ਰੱਖਿਅਕ ਐਂਟੀਬਾਡੀ ਮਿਜ਼ਾਈਲ ਹੀ ਜ਼ਿੰਮੇਵਾਰ

ਇਹ ਲੋੜੋਂ ਵਧੇਰੇ ਪ੍ਰਤੀਕ੍ਰਿਆ ਕਿਸ ਵਿਧੀ ਰਾਹੀਂ ਪੈਦਾ ਹੁੰਦੀ ਹੈ, ਉਸ ਦੀ ਵੀ ਖ਼ੋਜ ਹੋ ਚੁੱਕੀ ਹੈ। ਸਰੀਰ ਉੱਪਰ ਵੈਰੀ ਸੂਖ਼ਮ ਜੀਵਾਂ ਰਾਹੀਂ ਕੀਤੇ ਹਮਲੇ ਬਾਰੇ ਟੀ.ਐੱਚ. ਸੈੱਲਾਂ ਵੱਲੋਂ ਚੌਕਸ ਕਰਨ ਦੇ ਬੀ.ਸੈੱਲਾਂ ਵੱਲੋਂ ਵੱਡੀ ਗਿਣਤੀ 'ਚ ਐਂਟੀਬਾਡੀ ਮਿਜ਼ਾਈਲਾਂ ਦਾ ਨਿਰਮਾਣ ਸ਼ੁਰੂ ਕਰ ਦਿੱਤਾ ਜਾਂਦਾ ਹੈ। ਇਹਨਾਂ ਐਂਟੀਬਾਡੀ ਮਿਜ਼ਾਈਲਾਂ ਦੀਆਂ ਪੰਜ ਵੱਖ-ਵੱਖ ਕਿਸਮਾਂ ਹਨ। ਐਂਟੀਬਾਡੀ (ਪ੍ਰਤੀਰੋਧੀ ਰਸਾਇਣ) ਇੱਕ ਗੋਲਾਕਾਰ ਪ੍ਰੋਟੀਨ ਦਾ ਬਣਿਆ ਹੁੰਦਾ ਹੈ ਕਿਉਂਕਿ ਇਹ ਪ੍ਰਤੀਰੋਧੀ ਕ੍ਰਿਆ ਅੰਦਰ ਇੱਕ ਮਹੱਤਵਪੂਰਨ ਭੂਮਿਕਾ ਅਦਾ ਕਰਦਾ ਹੈ। ਇਸ ਲਈ ਪ੍ਰੋਟੀਨਾਂ ਦੇ ਇਸ ਸਮੂਹ ਨੂੰ ਪ੍ਰਤੀਰੋਧੀ ਗੋਲਾਕਾਰ ਪ੍ਰੋਟੀਨ (Immuno Globulins) ਕਿਹਾ ਜਾਂਦਾ ਹੈ। ਪੰਜ ਭਿੰਨ ਕਿਸਮਾਂ ਹਨ : IgA, IgG, IgM, IgD ਤੇ IgE। ਇਹਨਾਂ ਐਂਟੀਬਾਡੀਜ਼ ਦਾ ਹਰ ਇੱਕ ਦਾ ਵੱਖਰਾ ਵੱਖਰਾ ਕਾਰਜ ਖ਼ੇਤਰ ਹੁੰਦਾ ਹੈ। ਇਹਨਾਂ ਵਿੱਚੋਂ ਜਿਸ ਦਾ ਬਹੁਤ ਭਾਰੀ ਮਾਤਰਾ 'ਚ ਨਿਰਮਾਣ ਕੀਤਾ ਜਾਂਦਾ ਹੈ ਤੇ ਜਿਸ ਦੀ ਵਰਤੋਂ ਵੀ ਸਭ ਤੋਂ ਵਧੇਰੇ ਹੁੰਦੀ ਹੈ ਉਹ ਹੈ IgG, ਐਂਟੀਬਾਡੀਜ਼ ਮਿਜ਼ਾਈਲ। ਇਹੋ ਮਿਜ਼ਾਇਲ ਹੀ ਸਰੀਰ ਦੀਆਂ ਜੰਗਾਂ ਦੇ ਪਹਿਲਾਂ ਵਾਰਾਂ ਦਾ ਸਾਹਮਣਾ ਕਰਦੇ ਹਨ। ਇਹ ਮਿਜ਼ਾਈਲ ਮਾਂ ਦੀ ਕੁੱਖ਼ ਵਿੱਚ ਪਲ ਰਹੇ ਬੱਚੇ ਦੇ ਸੁਰੱਖਿਆ ਕਵਚ ਦਾ ਕੰਮ ਕਰ ਰਹੇ ਨਾੜੂਏ ਨੂੰ ਵੀ ਪਾਰ ਕਰ ਜਾਂਦੇ ਹਨ। ਇਉਂ ਇਹ ਮਿਜ਼ਾਈਲ ਨਵ ਜੰਮੇ ਬੱਚੇ ਦੇ ਸਰੀਰ ਦੀ ਉਦੋਂ ਤੱਕ ਰੱਖਿਆ ਕਰਦੇ ਹਨ ਜਦ ਤੱਕ ਬੱਚੇ ਦੀ ਆਪਣੀ ਸੁਰੱਖਿਆ, ਤਾਣਾਬਾਣਾ, ਵਿਕਸਿਤ ਤੇ ਮਜ਼ਬੂਤ ਨਹੀਂ ਹੋ ਜਾਂਦਾ।

ਐਂਟੀਬਾਡੀ ਮਿਜ਼ਾਈਲਾ ਦੀ ਦੂਜੀ ਕਿਸਮ IgM ਮੋੜਵੇਂ ਜਵਾਬੀ ਹਮਲੇ ਦੀ ਮੂਹਰਲੀ ਲੜਾਕੂ ਟੁਕੜੀ ਦਾ ਕੰਮ ਕਰਦੀ ਹੈ। ਇਹ ਮਿਜ਼ਾਈਲ IgG ਨਾਲੋਂ ਪੰਜ ਗੁਣਾਂ ਵੱਡਾ ਭਾਰੀ ਅਣੂ ਹੈ। ਪ੍ਰਤੀਰੋਧੀ ਜੰਗ ਦੇ ਪਹਿਲੇ ਪੜਾਵਾਂ ਦੌਰਾਨ IgM ਵੱਲੋਂ ਕੀਤੀ ਗੋਲਾਬਾਰੀ ਦੁਸ਼ਮਣ ਨੂੰ ਨਿੱਸਲ ਕਰ ਦਿੰਦੀ ਹੈ ਤੇ IgG ਮਿਜ਼ਾਈਲਾ ਦੇ ਹਮਲੇ ਵਾਸਤੇ ਸ਼ਾਹੀ ਜੰਗ ਲਈ ਮੈਦਾਨ ਤਿਆਰ ਕਰ ਦਿੰਦੀ ਹੈ। ਜਦ ਕਦੇ ਵੀ ਇਹਨਾਂ ਵਿੱਚੋਂ ਕੋਈ ਵੀ ਮਿਜ਼ਾਈਲ ਵੈਰੀ ਜੀਵਾਣੂ ਨਾਲ ਟਕਰਾਉਂਦਾ ਹੈ ਤਾਂ ਇਸ ਨਾਲ ਖ਼ੂਨ ਅੰਦਰ ਪ੍ਰੋਟੀਨਾਂ ਦਾ ਇੱਕ ਸਮੂਹ ਕ੍ਰਿਆਸ਼ੀਲ ਹੋ ਜਾਂਦਾ ਹੈ ਜਿਸ ਨੂੰ ਪੂਰਕ ਕਿਹਾ ਜਾਂਦਾ ਹੈ ਤੇ ਇਹ ਪੂਰਕ (Complement) ਐਂਟੀਬਾਡੀ ਮਿਜ਼ਾਈਲਾਂ ਰਾਹੀਂ ਲਿਜਾਏ ਜਾ ਰਹੇ ਜੰਗੀ ਗੋਲੇ ਬਾਰੂਦ ਲਈ ਇੱਕ ਰਸਾਇਣੀ ਪਲੀਤੇ ਦਾ ਕੰਮ ਕਰਦਾ ਹੈ। ਇਸ ਨਾਲ ਪੈਦਾ ਹੋਇਆ ਵਿਸਫ਼ੋਟ ਦੁਸ਼ਮਣ ਦਾ ਖ਼ਾਤਮਾ ਕਰ ਦਿੰਦਾ ਹੈ।

ਐਂਟੀਬਾਡੀ ਦੀ ਤੀਸਰੀ ਕਿਸਮ IgA ਸੀਮਾ ਸੁਰੱਖਿਆ ਫ਼ੌਜਾਂ ਦਾ ਪਸੰਦੀਦਾ ਹਥਿਆਰ ਹੈ। ਇਹ ਐਂਟੀਬਾਡੀ ਅੱਖਾਂ ਦੇ ਹੰਝੂਆਂ, ਮੂੰਹ ਦੀ ਲਾਰ, ਨੱਕ ਦੀ ਲੇਸ ਤੇ ਮਾਂ ਦੀ ਛਾਤੀ ਦੇ ਦੁੱਧ ਅੰਦਰ ਭਰਪੂਰ ਹੁੰਦੀ ਹੈ।

### ਅਤਿ-ਸੰਵੇਦਨਸ਼ੀਲਤਾ ਦੀ ਜੜ੍ਹ : ਐਂਟੀਬਾਡੀਜ਼ ਮਿਜ਼ਾਈਲ IgE ਵੱਲੋਂ ਦਾਗ਼ਿਆ ਗੋਲਾ

ਅਤਿ-ਸੰਵੇਦਨਸ਼ੀਲਤਾ ਕਾਰਣ ਪੈਦਾ ਹੋਣ ਵਾਲੇ ਐਮਰਜੈਂਸੀ ਦੀ ਜੜ੍ਹ ਹੈ, ਐਂਟੀਬਾਡੀ ਦੀ ਕਿਸਮ IgE ਉਂਜ ਇਸ ਐਂਟੀਬਾਡੀ ਦਾ ਨਿਰਮਾਣ ਸਿਰਫ਼ ਅਜਿਹੀ ਐਮਰਜੈਂਸੀ ਪੈਦਾ ਕਰਨ ਲਈ ਹੀ ਨਹੀਂ ਕੀਤਾ ਜਾਂਦਾ। ਦਰਅਸਲ ਇਹ ਇੱਕ ਕਾਫ਼ੀ ਲਾਹੇਵੰਦ ਭੂਮਿਕਾ ਨਿਭਾਉਂਦੀ ਹੈ। ਵਿਸ਼ੇਸ਼ ਤੌਰ ਤੇ ਵੈਰੀ ਰੋਗਜਨਕ ਜੀਵਾਣੂਆਂ ਵਿਰੁੱਧ ਸਰੀਰ ਦੇ ਯੁੱਧ ਦੇ ਪਹਿਲੇ ਪੜਾਵਾਂ ਦੌਰਾਨ ਇਸ ਦਾ ਰੋਲ ਵਰਨਣਯੋਗ ਹੁੰਦਾ ਹੈ। ਇਸ ਮੰਤਵ ਲਈ ਸਰੀਰ ਕਈ ਤਰ੍ਹਾਂ ਦੀਆਂ ਬਾਰੂਦੀ ਸੁਰੰਗਾਂ ਲੈਸ ਹੁੰਦਾ ਹੈ। ਇਹ ਸੁਰੰਗਾਂ ਜ਼ੰਜੀਰ ਸੈੱਲ (Mast Cells) ਹੁੰਦੇ ਹਨ ਜਿਹੜੇ ਸਾਰੇ ਸਰੀਰ ਅੰਦਰ ਵੱਡੀ ਮਾਤਰਾ 'ਚ ਫੈਲੇ ਹੁੰਦੇ ਹਨ। ਇਹ ਸੈੱਲ ਵੱਖ-ਵੱਖ ਕਿਸਮਾਂ ਦੇ ਰਸਾਇਣਾਂ ਦੇ ਬਾਰੂਦੀ ਸਾਜ਼ੋ ਸਮਾਨ ਨੂੰ ਆਪਣੇ ਨਾਲ ਲਈ ਫਿਰਦੇ ਰਹਿੰਦੇ ਹਨ। ਐਂਟੀਬਾਡੀ ਬਾਡੀ IgE ਇਹਨਾਂ ਬਾਰੂਦੀ ਸੁਰੰਗਾਂ ਦੇ ਘੋੜੇ ਡੱਟੇ (Trigger plunger) ਦਾ ਕੰਮ ਕਰਦਾ ਹੈ। ਜ਼ੰਜੀਰ ਸੈੱਲ ਉੱਪਰ ਇਸ ਐਂਟੀਬਾਡੀ ਨੂੰ ਜੋੜਨ ਲਈ ਇੱਕ ਵਿਸ਼ੇਸ਼ ਗ੍ਰਾਹਕ-ਕੁੰਡੀ ਹੁੰਦੀ ਹੈ ਜਿਸ ਨਾਲ ਇਹ ਘੋੜਾ ਡੱਟ ਆਪਣੇ ਥਾਂ ਤੇ ਫਿੱਟ ਹੋ ਜਾਂਦਾ ਹੈ। ਜਦ ਇਹ ਐਂਟੀਬਾਡੀ ਐਂਟੀਜਨ ਨਾਲ ਕ੍ਰਿਆ ਕਰਦੀ ਹੈ ਤਾਂ ਡੱਟ ਅੱਗੇ ਨੂੰ ਹੋ ਜਾਂਦਾ ਹੈ ਤੇ ਬਾਰੂਦੀ ਸੁਰੰਗ ਫਟ ਜਾਂਦੀ ਹੈ ਜਿਸ ਨਾਲ ਇਸ ਦੇ ਅੰਦਰ ਭਰਿਆ ਹੋਇਆ ਰਸਾਇਣੀ ਹਥਿਆਰ ਚੱਲ ਜਾਂਦਾ ਹੈ।

ਇਹਨਾਂ ਵਿੱਚੋਂ ਕੁਝ ਰਸਾਇਣ ਜਿਸ ਤਰ੍ਹਾਂ 'ਹਿਸਟਾਮਾਈਨ' ਹੈ, ਹਮਲੇ ਹੇਠ ਆਏ ਖ਼ੇਤਰਾਂ ਅੰਦਰ ਹੋਣ ਦੀਆਂ ਨਸਾਂ ਨੂੰ ਫੈਲਾ ਦਿੰਦੇ ਹਨ। ਇਸ ਨਾਲ ਉਸ ਖ਼ੇਤਰ ਵੱਲ ਖ਼ੂਨ ਦਾ ਵਹਾਅ ਤੇਜ਼ ਹੋ ਜਾਂਦਾ ਹੈ। ਕੁਦਰਤੀ ਹੀ ਬੇਹੱਦ ਕਾਰਗਰ IgG ਐਂਟੀਬਾਡੀ ਮਿਜ਼ਾਈਲ ਵੀ ਜਿਹੜੇ ਖ਼ੂਨ ਅੰਦਰ ਛੱਡੇ ਜਾਂਦੇ ਹਨ, ਉਸ ਖ਼ੇਤਰ ਤੱਕ ਭਾਰੀ ਮਾਤਰਾ ਵਿੱਚ ਪਹੁੰਚ ਜਾਂਦੇ ਹਨ ਤੇ ਸਰੀਰ ਲਈ ਜਿੱਤ ਹਾਸਲ ਕਰਦੇ ਹਨ। ਇਉਂ IgE ਐਂਟੀਬਾਡੀ ਮਿਜ਼ਾਈਲ ਜ਼ਮੀਨੀ ਜੰਗ ਯੋਜਨਾ ਦੇ ਇੱਕ ਲਾਜ਼ਮੀ ਅੰਗ ਵਜੋਂ ਹੀ ਬੁਨਿਆਦੀ ਤੌਰ ਤੇ ਬਣਾਈਆਂ ਜਾਂਦੀਆਂ ਹਨ ਪ੍ਰੰਤੂ ਕਦੇ-ਕਦੇ ਸੁਰੱਖਿਆ ਪ੍ਰਣਾਲੀ ਵਧੇਰੇ ਉਤੇਜਿਤ ਹੋ ਜਾਂਦੀ ਹੈ, ਜਿਸ ਦੇ ਸਿੱਟੇ ਵਜੋਂ IgE ਐਂਟੀਬਾਡੀਜ਼ ਦਾ ਉਤਪਾਦਨ ਬੇਤਰਤੀਬੀ ਮਾਤਰਾ ਵਿੱਚ ਵਧ ਜਾਂਦਾ ਹੈ। ਲੋੜ ਨਾਲੋਂ ਕਿਤੇ ਵਧੇਰੇ ਮਿਜ਼ਾਈਲ ਰਸਾਇਣੀ ਬਾਰੂਦੀ ਸੁਰੰਗਾਂ ਨਾਲ ਭੱਜ-ਨੱਠ ਕਰਕੇ ਚਿਪਕ ਜਾਂਦੇ ਹਨ ਕਿਉਂਕਿ ਸੁਰੰਗਾਂ ਨਾਲ ਚਿਪਕੇ ਇਹਨਾਂ ਪਲੀਤਿਆਂ ਦਾ ਤਨਾਸਬ ਬਹੁਤ ਜ਼ਿਆਦਾ ਹੋਣ ਕਾਰਣ ਹਰ ਇੱਕ ਜ਼ੰਜੀਰ ਸੈੱਲ ਬਹੁਤ ਸਾਰੇ ਅਜਿਹੇ ਪਲੀਤਿਆਂ ਨਾਲ ਲੈਸ ਹੋ ਜਾਂਦਾ ਹੈ। ਕਦੇ-ਕਦੇ ਤਾਂ ਇੱਕੋ ਜ਼ੰਜੀਰ ਸੈੱਲ ਨਾਲ 5 ਲੱਖ ਤੱਕ IgE ਐਂਟੀਬਾਡੀਜ਼ ਅਣੂ ਚਿਪਕ ਜਾਂਦੇ ਹਨ। ਇਸ ਤੋਂ ਅੱਗੇ ਅਜਿਹੀਆਂ ਸਰਗਰਮ ਕ੍ਰਿਆਸ਼ੀਲ ਸੁਰੰਗਾਂ ਮੁੜ ਸਾਰੇ ਇਲਾਕੇ ਵਿੱਚ ਫ਼ੈਲ ਜਾਂਦੀਆਂ ਹਨ। ਕਲਪਨਾ ਕੀਤੀ ਜਾ ਸਕਦੀ ਹੈ ਕਿ ਅਜਿਹੀ ਵਿਸਫ਼ੋਟਕ ਸਥਿਤੀ ਅੰਦਰ ਕੀ ਵਾਪਰੇਗਾ ਭੋਰਾ ਭਰ ਵੀ ਹਿੱਲ ਜੁਲ ਤੇ ਵੈਰੀ ਐਂਟੀਜਨ ਦੀ ਮਾਮੂਲੀ ਮਾਤਰਾ ਨੂੰ 'ਘੋੜੇ-ਡੱਟਾਂ' ਨੂੰ ਦਬਾਉਣ ਲਈ ਤੇ ਵੱਡੀ ਗਿਣਤੀ 'ਚ ਇਹਨਾਂ ਬਾਰੂਦੀ ਸੁਰੰਗਾਂ ਦੇ ਫ਼ਟਣ ਲਈ ਕਾਫ਼ੀ ਹੁੰਦੀ ਹੈ।

ਸਿੱਟੇ ਵਜੋਂ ਪੈਦਾ ਹੋਏ ਰਸਾਇਣਾਂ ਦਾ ਆਇਆ ਹੜ੍ਹ ਬਹੁਤ ਸਾਰੀਆਂ ਖ਼ੂਨ ਨਸਾਂ ਨੂੰ ਫੈਲਾ ਦਿੰਦਾ ਹੈ। ਅਚਾਨਕ ਤੇਜ਼ ਹੋਏ ਵਹਾਅ ਨਾਲ ਕਸ਼ਟਦਾਇਕ ਸੋਜਿਸ਼ ਆ ਜਾਂਦੀ ਹੈ ਤੇ ਸਰੀਰ ਤੇ ਖ਼ਰਾਸ਼ਾਂ ਪੈ ਜਾਂਦੀਆਂ ਹਨ। ਨਾਲ ਹੀ ਇਹ ਰਸਾਇਣ ਉਹਨਾਂ ਮਾਸ ਪੇਸ਼ੀਆਂ ਤੇ ਉਲਟ ਅਸਰ ਕਰਦੇ ਹਨ ਜਿਹੜੀਆਂ ਹਵਾ ਦੇ ਰਸਤਿਆਂ ਦੁਆਲੇ ਹੁੰਦੀਆਂ ਹਨ ਤੇ ਉਹਨਾਂ ਉੱਪਰ ਕੰਟਰੋਲ ਰੱਖਦੀਆਂ ਹਨ। ਫ਼ੇਫੜਿਆਂ 'ਚ ਹਵਾ ਨੂੰ ਅੰਦਰ ਆਉਣ ਤੇ ਬਾਹਰ ਕੱਢਣ ਵਾਲੀਆਂ ਹਵਾ ਨਾਲੀਆਂ ਨੂੰ ਘੇਰਨ ਵਾਲੀਆਂ ਇਹ ਮਾਸਪੇਸ਼ੀਆਂ ਕੰਬਣ ਲੱਗ ਪੈਂਦੀਆਂ ਹਨ ਤੇ ਕਦੇ-ਕਦੇ ਇਹਨਾਂ ਨਾੜੀਆਂ ਨੂੰ ਘੁੱਟ ਵੀ ਦਿੰਦੀਆਂ ਹਨ ਜਿਸ ਨਾਲ ਹਵਾ ਦਾ ਵਹਾਅ ਘਟ ਜਾਂਦਾ ਹੈ ਤੇ ਸਿੱਟੇ ਵਜੋਂ ਛਾਤੀ ਦੀ ਘਰਰ-ਘਰਰ ਕਰਨ, ਸਾਹ ਫੁੱਲਣ ਤੇ ਦਮੇ ਦੀ ਸ਼ਿਕਾਇਤ ਹੋ ਜਾਂਦੀ ਹੈ।

### ਕਈ ਵੰਨਗੀਆਂ ਦੀ ਹੈ ਅਤਿ-ਸੰਵੇਦਨਸ਼ੀਲਤਾ

ਸਰੀਰ ਨੂੰ ਕੁਦਰਤ ਵੱਲੋਂ ਮਿਲੀ ਐਂਟੀਬਾਡੀ ਦੀ 'ਬਖ਼ਸ਼ਿਸ਼' ਦੀ ਬਗ਼ਾਵਤ ਕਈ ਰੂਪਾਂ 'ਚ ਹੁੰਦੀ ਹੈ। ਸੰਵੇਦਨਸ਼ੀਲਤਾਵਾਂ ਚਾਰ ਕਿਸਮ ਦੀਆਂ ਹਨ। ਇਹਨਾਂ ਵਿੱਚੋਂ ਤਿੰਨਾਂ ਦਾ ਪ੍ਰਗਟਾਵਾ ਹੌਲੀ-ਹੌਲੀ ਜਾਂ ਦੇਰੀ ਨਾਲ ਹੁੰਦਾ ਹੈ। ਇਸ ਤੋਂ ਬਿਨਾਂ ਚੌਥੀ ਕਿਸਮ ਦੀ ਇੱਕ ਹੋਰ ਸੰਵੇਦਨਸ਼ੀਲਤਾ ਐਲਰਜੀ ਹੈ। ਮਿੰਟਾਂ 'ਚ ਹੀ ਆਪਣਾ ਸੰਭਾਵੀ ਮਾਰੂ ਪ੍ਰਭਾਵ ਵਿਖਾ ਦਿੰਦੀ ਹੈ।

ਪਹਿਲੀ ਕਿਸਮ ਦੀ ਅੱਤ ਸੰਵੇਦਨਸ਼ੀਲਤਾ ਫੌਰੀ ਅਸਰ ਵਾਲੀ ਹੁੰਦੀ ਹੈ ਜਿਸ ਨਾਲ ਦਮੇਂ ਦਾ ਜਾਂ ਨਜ਼ਲੇ ਜ਼ੁਕਾਮ ਦਾ ਹਮਲਾ ਹੋ ਜਾਂਦਾ ਹੈ। ਇਸ ਐਲਰਜੀ ਦੇ ਵਿਸ਼ੇਸ਼ ਲੱਛਣ ਹਨ- ਨੱਕ 'ਚੋਂ ਪਤਲਾ ਪਾਣੀ ਆਉਣਾ, ਤੇਜ਼ ਛਿੱਕਾਂ ਆਉਣੀਆਂ, ਅੱਖਾਂ 'ਚੋਂ ਪਾਣੀ ਵਗ਼ਣਾ ਤੇ ਨੱਕ, ਗਲ਼ੇ ਤੇ ਮੂੰਹ ਦੇ ਅੰਦਰ ਉਤਲੇ ਪਾਸੇ ਖ਼ੁਰਖ਼ਰੀ ਹੋਣੀ। ਕੁਝ ਰੋਗੀਆਂ ਦੀ ਹਾਲਤ ਤਾਂ ਏਨੀ ਮੰਦੀ ਹੋ ਜਾਂਦੀ ਹੈ ਕਿ ਉਹਨਾਂ ਨੂੰ ਇਕੱਠੀਆਂ 50-50 ਛਿੱਕਾਂ ਆਉਂਦੀਆਂ ਹਨ। ਆਮ ਤੌਰ ਤੇ ਮੁਜ਼ਰਮ ਐਲਰਜੀ ਕਣ (Allergen) ਰੋਗੀ ਦੇ ਦੁਆਲੇ ਹਵਾ 'ਚ ਹੀ ਹੁੰਦਾ ਹੈ। ਇਹ ਧੂੜ ਦੇ ਕਣ ਵੀ ਹੋ ਸਕਦੇ ਹਨ, ਕਿਸੇ ਪਾਲਤੂ ਜਾਨਵਰ ਦੀ ਚਮੜੀ ਜਾਂ ਜੱਤ ਵੀ ਹੋ ਸਕਦੀ ਹੈ।

### ਬਗ਼ਾਵਤ ਨੂੰ ਕਾਬੂ ਕਿਵੇਂ ਕੀਤਾ ਜਾਵੇ?

ਇਸ ਬਗ਼ਾਵਤ ਤੇ ਕਾਬੂ ਪਾਉਣ ਦੇ ਦੋ ਤਰੀਕੇ ਹਨ। ਇਹਨਾਂ ਵਿੱਚੋਂ ਇੱਕ ਤਰੀਕਾ ਆਰਜ਼ੀ ਤੇ ਫ਼ੌਰੀ ਉਪਾਅ ਵਾਲਾ ਹੈ ਜਿਸ ਦਾ ਮੰਤਵ ਇਸ ਬਗ਼ਾਵਤ ਦੀ ਤਬਾਹੀ ਤੋਂ ਨਿਰਦੋਸ਼ ਸੈੱਲਾਂ ਨੂੰ ਬਚਾਉਣਾ ਹੁੰਦਾ ਹੈ ਕਿਉਂਕਿ ਤੰਤੂਆਂ ਨੂੰ ਨੁਕਸਾਨ ਰਿਸਣ ਵਾਲੇ ਹਿਸਟਾਮਾਈਨ ਜਾਂ ਲਿਊਕੋਟਰੀਨ ਵਰਗੇ ਰਸਾਇਣਾਂ ਰਾਹੀਂ ਹੁੰਦਾ ਹੈ। ਇਸ ਲਈ ਇਹਨਾਂ ਰਸਾਇਣਾਂ ਨੂੰ ਕ੍ਰਿਆ ਰਹਿਤ ਕਰਨ ਵਾਲੇ ਵਿਸ਼ਨਾਸ਼ਕ (Antidote) ਸਰੀਰ ਅੰਦਰ ਦਾਖ਼ਲ ਕਰਨ ਨਾਲ ਰਾਹਤ ਮਿਲਦੀ ਹੈ ਪ੍ਰੰਤੂ ਇਹ ਕੇਵਲ ਆਰਜ਼ੀ ਤੇ ਅਸਿੱਧਾ ਉਪਾਅ ਹੈ। ਅਸਲੇ ਨਾਲ ਲੈਸ ਬਾਰੂਦੀ ਸੁਰੰਗਾਂ ਅਜੇ ਵੀ ਕਿਸੇ ਐਲਰਜੀ ਕਣ ਦੇ ਦਾਖ਼ਲੇ ਦੀ ਉਡੀਕ 'ਚ ਬੈਠੀਆਂ ਹੁੰਦੀਆਂ ਹਨ ਜਿਹੜੀਆਂ ਡੱਟੇ ਨੂੰ ਦਬਾ ਸਕਦੀਆਂ ਹਨ। ਚਿਰ ਸਥਾਈ ਹੱਲ ਲੱਭਣ ਲਈ ਇੱਕ IgG ਕਿਸਮ ਦੀਆਂ ਐਂਟੀਬਾਡੀਜ਼ ਤਿਆਰ ਕਰਨੀਆਂ ਜਰੂਰੀ ਹਨ ਜਿਹੜੀਆਂ ਐਲਰਜੀ ਕਣ ਨੂੰ IgE ਐਂਟੀਬਾਡੀ ਨਾਲ ਜੁੜਨ ਤੋਂ ਪਹਿਲਾਂ ਹੀ ਰੋੜ ਸਕਣ। ਅਜਿਹੇ ਰੋੜਨ ਵਾਲੇ IgG ਐਂਟੀਬਾਡੀ ਮਿਜ਼ਾਈਲ ਦੇ ਨਿਰਮਾਣ ਵਾਲੀਆਂ ਸੰਵੇਦਨਹੀਨ ਕਰਨ ਦੀਆਂ ਵਿਧੀਆਂ ਅੱਜ ਕੱਲ੍ਹ ਉਪਲਬਧ ਹਨ। ਨਿਰਸੰਦੇਹ ਅਜਿਹਾ ਹੱਲ ਜੁਟਾਉਣ ਤੋਂ ਪਹਿਲਾਂ ਮੁਜ਼ਰਿਮ ਐਲਰਜੀ ਕਣ ਦੀ ਨਿਸ਼ਚਿਤ ਪਛਾਣ ਕਰਨੀ ਜਰੂਰੀ ਹੈ।

ਪਹਿਲੀ ਕਿਸਮ ਦੀ ਅਤਿ-ਸੰਵੇਦਨਸ਼ੀਲਤਾ ਸਿਰੇ ਦੀ

ਤਿੱਖ਼ੀ ਪ੍ਰਤੀਕ੍ਰਿਆ ਹੈ, ਜਿਸ ਨੂੰ ਐਨਾਫਾਈਲੈਕਸਿਸ (Anaphylakis) ਕਿਹਾ ਜਾਂਦਾ ਹੈ। ਇਸ ਨਾਲ ਵਿਅਕਤੀ ਦੀ ਮੌਤ ਵੀ ਹੋ ਸਕਦੀ ਹੈ। ਆਮ ਐਲਰਜੀ ਕਣ ਜਿਸ ਨਾਲ ਇਹ ਪ੍ਰਤੀਕ੍ਰਿਆ ਹੁੰਦੀ ਹੈ : ਪੈਨਸਲੀਨ ਦਾ ਟੀਕਾ, ਕੀੜੇ ਪਤੰਗਿਆਂ ਦਾ ਡੰਗ ਤੇ ਕੁਝ ਆਮ ਵਰਤੇ ਜਾਣ ਵਾਲੇ ਖ਼ਾਧ ਪਦਾਰਥ ਮੱਛੀਆਂ ਜਾਂ ਆਂਡੇ ਹਨ। ਸਿਰਫ਼ ਵਿਸ਼ਨਾਸ਼ਕ ਟੀਕੇ ਦੀ ਫ਼ੌਰੀ ਡਾਕਟਰੀ ਸਹਾਇਤਾ ਹੀ ਅਜਿਹੇ 'ਮੰਦਭਾਗੇ' ਇਨਸਾਨ ਨੂੰ ਬਚਾ ਸਕਦੀ ਹੈ।

ਦੂਸਰੀ ਕਿਸਮ ਦੀ ਅਤਿ-ਸੰਵੇਦਨਸ਼ੀਲਤਾ IgE ਐਂਟੀਬਾਡੀ ਨਾਲ ਪੈਦਾ ਹੁੰਦੀ ਹੈ ਸਗੋਂ IgG ਐਂਟੀਬਾਡੀ ਨਾਲ ਹੁੰਦੀ ਹੈ। ਕਦੇ-ਕਦੇ ਸੁਰੱਖਿਆ ਫ਼ੌਜਾਂ ਝੱਲੀਆਂ ਹੋ ਜਾਂਦੀਆਂ ਹਨ ਤੇ ਆਪਣਿਆਂ ਦੀ ਸੁਧ-ਬੁਧ ਵੀ ਖ਼ੋਹ ਬੈਠਦੀਆਂ ਹਨ। ਸਰੀਰ ਦੇ ਆਪਣੇ ਹੀ ਸੈੱਲਾਂ ਤੇ ਲੱਗੀਆਂ ਪਛਾਣ ਫ਼ੀਤੀਆਂ ਨੂੰ ਗ਼ਲਤੀ ਨਾਲ ਪਰਾਈਆਂ ਸਮਝ ਲੈਂਦੀਆਂ ਹਨ ਤੇ ਉਹਨਾਂ ਉੱਪਰ ਨਿਸ਼ਾਨਾ ਸੇਧਣ ਲਈ ਐਂਟੀਬਾਡੀ IgG ਮਿਜ਼ਾਈਲ ਤਿਆਰ ਕਰ ਦਿੰਦੀਆਂ ਹਨ। ਜਦ ਇਹ ਮਿਜ਼ਾਈਲ ਨਿਸ਼ਾਨੇ ਵਾਲੇ ਸੈੱਲ ਤੇ ਡਿੱਗਦੇ ਹਨ ਤਾਂ ਇਹ ਸ਼ਿਕਾਰੀ ਮਾਰੂ ਟੀ.ਸੈੱਲਾਂ ਨੂੰ ਜਾਂ ਖ਼ੂਨ ਵਿਚਲੀ ਪੂਰਕ ਪ੍ਰਣਾਲੀ ਨੂੰ ਸੱਦਾ ਦੇ ਦਿੰਦੇ ਹਨ। ਇਹ ਆਤਮਘਾਤੀ ਸੱਦਾ ਨਿਸ਼ਾਨੇਵਾਲੇ ਸੈੱਲ ਦੀ ਮੌਤ ਦਾ ਕਾਰਣ ਬਣ ਜਾਂਦਾ ਹੈ।

ਇਸੇ ਤਰ੍ਹਾਂ ਤੀਜੀ ਕਿਸਮ ਦੀ ਅਤਿ-ਸੰਵੇਦਨਸ਼ੀਲਤਾ ਅੰਦਰ ਵੀ IgE ਐਂਟੀਬਾਡੀ ਦਾ ਕੋਈ ਦਖ਼ਲ ਨਹੀਂ ਹੁੰਦਾ। ਇਸ ਅੰਦਰ ਨੁਕਸਾਨ IgG ਐਂਟੀਬਾਡੀ ਮਿਜ਼ਾਈਲ ਵੱਲੋਂ ਬੇ ਰੋਕ ਟੋਕ ਘੁੰਮ ਰਹੇ ਘੁਸਪੈਠੀਏ ਨੂੰ ਹੋੜਨ ਦੇ ਸਿੱਟੇ ਵਜੋਂ ਪੈਦਾ ਹੋਏ ਜਟਿਲ ਰਸਾਇਣਾਂ ਕਾਰਣ ਹੁੰਦਾ ਹੈ। ਆਮ ਤੌਰ ਤੇ ਇਹਨਾਂ ਜਟਿਲ ਰਸਾਇਣਾਂ ਨੂੰ ਸਫਾਈ ਸੇਵਕ ਸੈੱਲਾਂ ਰਾਹੀਂ ਹਟਾ ਦਿੱਤਾ ਜਾਂਦਾ ਹੈ ਪ੍ਰੰਤੂ ਜੇ ਇਹਨਾਂ ਦੀ ਮਾਤਰਾ ਹੱਦੋਂ ਵੱਧ ਹੋਵੇ ਤਾਂ ਥੱਕੇ ਹਾਰੇ ਸਫ਼ਾਈ ਸੇਵਕ ਏਨੇ ਬਹੁਤੇ ਕੰਮ ਦਾ ਬੋਝ ਨਹੀਂ ਚੁੱਕ ਸਕਦੇ ਤੇ ਬਚੇ-ਖੁਚੇ ਜਟਿਲ ਰਸਾਇਣ ਖ਼ੁਦ ਤੰਤੂਆਂ ਅੰਦਰ ਜਮ੍ਹਾ ਹੋ ਜਾਂਦੇ ਹਨ ਤੇ ਗਸ਼ਤ ਕਰ ਰਹੇ ਖ਼ੂਨ ਅੰਦਰਲੇ ਬਹੁਰੂਪੀਏ ਨਾਭਕੀ (Polymorephonuclear) ਸਫ਼ੈਦ ਕਣਾਂ ਦਾ ਧਿਆਨ ਖਿੱਚ ਲੈਂਦੇ ਹਨ ਤੇ ਪ੍ਰਣਾਮੀ ਕ੍ਰਿਆ ਵਜੋਂ ਕੁਝ ਨਾ ਕੁਝ ਸਥਾਨਕ ਹਰਜਾ ਹੋ ਜਾਂਦਾ ਹੈ।

ਅਤਿ-ਸੰਵੇਦਨਸ਼ੀਲਤਾ ਦੀ ਇੱਕ ਚੌਥੀ ਕਿਸਮ ਹੋਰ ਵੀ ਹੈ ਜਿਹੜੀ ਪ੍ਰਮਾਣਿਕ ਤੌਰ ਦੇ ਦੇਰ ਨਾਲ ਹੋਣ ਵਾਲੀ ਅਤਿ-ਸੰਵੇਦਨਸ਼ੀਲਤਾ ਵਜੋਂ ਜਾਣੀ ਜਾਂਦੀ ਹੈ। ਇੱਥੇ ਟੀ.ਸੈੱਲ ਬਾਗ਼ੀ ਹੁੰਦਾ ਹੈ ਜਿਹੜਾ ਘੁਸਪੈਠੀਏ ਦੀ ਪਛਾਣ ਫ਼ੀਤੀ ਯਾਦ ਰੱਖਦਾ ਹੈ। ਉਸੇ ਦੁਸ਼ਮਣ ਘੁਸਪੈਠੀਏ ਨਾਲ ਮੁੜ ਟਾਕਰਾ ਹੋਣ ਤੇ ਇਹ ਸੈੱਲ ਭਾਰੀ ਵੇਗ ਉਛਾਲਿਆਂ ਨਾਲ ਰਸਾਇਣਕ ਸੰਦੇਸ਼ ਵਾਹਕ ਛੱਡਦਾ ਹੈ। ਇਸ ਨਾਲ ਸੋਜਸ਼ੀ ਪ੍ਰਤੀਕ੍ਰਿਆਵਾਂ ਹੁੰਦੀਆਂ ਹਨ ਤੇ ਅੱਗੇ ਦੀ ਅੱਗੇ ਹੋਰ ਉਤੇਜ਼ਿਤੀ ਪ੍ਰਭਾਵ ਪੈਂਦਾ ਹੈ ਕਿਉਂਕਿ ਸੁੱਜੇ ਹੋਏ ਸੈੱਲ ਵੱਡ ਆਕਾਰੀ ਪੇਟੂ ਸੈੱਲਾਂ (Macrophages) ਨੂੰ ਆਕਰਸ਼ਿਤ ਕਰ ਲੈਂਦੇ ਹਨ ਜਿਸ ਨਾਲ ਅੱਗੇ ਉਸ ਜਗ੍ਹਾ ਤੇ ਹੋਰ ਰਸਾਇਣਾਂ ਦਾ ਤੇਜ਼ ਵਹਾਅ ਆ ਜਾਂਦਾ ਹੈ। ਭਾਵੇਂ ਕੁਝ ਖ਼ਾਸ ਥਾਂਵਾਂ ਤੇ ਹੀ, ਵੱਡੇ-ਵੱਡੇ ਲਾਲ ਧੱਫੜ ਉੱਠ ਖੜ੍ਹਦੇ ਹਨ।

ਭਾਵੇਂ ਸਰੀਰ ਨਿਰੰਤਰ ਸਖ਼ਤ ਚੌਕਸੀ ਰੱਖਦਾ ਹੈ ਕਿ ਮਿਲੀ ਇਸ ਕੁਦਰਤੀ 'ਬਖ਼ਸ਼ਿਸ਼' ਦੀਆਂ ਅਜਿਹੀਆਂ ਬਗ਼ਾਵਤਾਂ ਅਕਸਰ ਨਾ ਉੱਠਣ ਫਿਰ ਵੀ ਕਿਉਂਕਿ ਇਹ ਬਗ਼ਾਵਤਾਂ ਵੈਸੇ ਸੂਝਵਾਨ ਪਰ ਵਧੇਰੇ ਉਤੇਜਿਕ ਸੈਨਿਕਾਂ ਵੱਲੋਂ ਕੀਤੀਆਂ ਜਾਂਦੀਆਂ ਹਨ। ਇਸ ਲਈ ਇਹਨਾਂ ਤੋਂ ਪੂਰੀ ਤਰ੍ਹਾਂ ਨਹੀਂ ਬਚਿਆ ਜਾ ਸਕਦਾ।

## ਵਿਹੜੇ ਦੇ ਪੱਥਰ

ਬੂਟਾ ਸਿੰਘ ਵਾਕਫ਼

ਇੱਕ ਪਿੰਡ ਵਿੱਚ ਵਸਦੇ ਸਾਡੇ ਰਿਸ਼ਤੇਦਾਰ ਜੋ ਬਾਬਾ ਵਡਭਾਗ ਸਿੰਘ ਨੂੰ ਮੰਨਦੇ ਸਨ, ਦੇ ਘਰ ਇੱਕ ਅਜਿਹੀ ਘਟਨਾ ਵਾਪਰੀ ਜਿਸ ਨਾਲ ਦੇ ਸਾਰੇ ਪਰਿਵਾਰਕ ਮੈਂਬਰ ਲੰਬੇ ਸਮੇਂ ਤੱਕ ਘੋਰ ਨਿਰਾਸ਼ਾ ਦੇ ਆਲਮ ਵਿੱਚ ਰਹੇ। ਉਹਨਾਂ ਦੇ ਘਰ ਕਦੇ ਦੁਪਹਿਰੀਂ ਅਤੇ ਕਦੇ ਅੱਧੀ ਰਾਤੀਂ ਕੱਪੜਿਆਂ ਨੂੰ ਅੱਗ ਲੱਗ ਜਾਂਦੀ, ਕਦੇ ਵਿਹੜੇ ਵਿੱਚ ਰੋੜੇ ਡਿੱਗਣ ਲਗਦੇ, ਕਦੇ ਅੱਧੀ-ਅੱਧੀ ਰਾਤ ਨੂੰ ਉਹਨਾਂ ਦੇ ਬੂਹੇ ਖੜਕਣ ਲੱਗ ਜਾਂਦੇ। ਉਹਨਾਂ ਦੇ ਘਰ ਤੇ ਟੂਣੇ-ਟਾਮਣ ਹੋਣ ਦਾ ਭਰਮ ਹੋਣ ਕਰਕੇ ਆਮ ਲੋਕ ਉਹਨਾਂ ਦੇ ਘਰ ਜਾਣ ਤੋਂ ਕੰਨੀ ਕਤਰਾਉਣ ਲੱਗੇ। ਪਿੰਡ ਦੀਆਂ ਅਨਪੜ੍ਹ ਔਰਤਾਂ ਨੇ ਉਹਨਾਂ ਦੇ ਘਰ ਉੱਪਰ 'ਓਪਰੀ ਸ਼ੈਅ' ਦਾ ਪਰਛਾਵਾਂ ਹੋਣ ਦਾ ਦਾਅਵਾ ਕਰਦੀਆਂ ਜਿਸ ਦਾ ਇਲਾਜ ਕੋਈ ਸਿਆਣਾ ਤਾਂਤਰਿਕ ਹੀ ਕਰ ਸਕਦਾ ਸੀ। ਇਸੇ ਚੱਕਰ ਵਿੱਚ ਉਹਨਾਂ ਨੇ ਬਾਬਾ ਵਡਭਾਗ ਸਿੰਘ ਦੇ ਡੇਰੇ ਤੋਂ ਇਲਾਵਾ ਹੋਰਨਾਂ ਸਾਧਾਂ ਤੇ ਤਾਂਤਰਿਕਾਂ ਕੋਲ ਵੀ ਜਾਣਾ ਸ਼ੁਰੂ ਕਰ ਦਿੱਤਾ। ਪਿੰਡ ਦੇ ਕਈ ਪੜ੍ਹੇ ਲਿਖੇ ਨੌਜਵਾਨਾਂ ਅਤੇ ਕੁਝ ਸੂਝਵਾਨਾਂ ਰਿਸ਼ਤੇਦਾਰਾਂ ਨੇ ਉਹਨਾਂ ਨੂੰ ਤਰਕਸ਼ੀਲਾਂ ਦੀ ਸਹਾਇਤਾ ਲੈਣ ਦਾ ਸੁਝਾਅ ਦਿੱਤਾ। ਆਖ਼ਰ ਚਾਚਾ ਜੀ ਆਪਣੀ ਜਾਣ ਪਹਿਚਾਣ ਵਾਲੇ ਦੋ ਸੁਸਾਇਟੀ ਮੈਂਬਰਾਂ ਨੂੰ ਲੈ ਕੇ ਉਹਨਾਂ ਦੇ ਘਰ ਚਲੇ ਗਏ। ਆਖ਼ਰ ਇੱਕ ਰਾਤ ਨੂੰ ਉਹਨਾਂ ਨੇ ਆਪਣੇ-ਆਪਣੇ ਮੋਰਚੇ ਸੰਭਾਲ ਲਏ ਅਤੇ ਤਕਰੀਬਨ ਰਾਤ ਦੋ ਵਜੇ ਉਹਨਾਂ ਉਕਤ ਘਟਨਾਵਾਂ ਨੂੰ ਅੰਜਾਮ ਦੇਣ ਵਾਲੇ ਦੋਸ਼ੀ ਨੂੰ ਪਕੜ ਹੀ ਲਿਆ। ਉਕਤ ਘਟਨਾਵਾਂ ਦੇ ਵਾਪਰਨ ਸਬੰਧੀ ਉਸ ਨੇ ਦੱਸਿਆ ਕਿ ਗਰਮੀਂ ਦੀ ਸਿਖ਼ਰ ਦੁਪਹਿਰ ਨੂੰ ਜਾਂ ਰਾਤ ਨੂੰ ਜਦੋਂ ਸਾਰੇ ਪਰਿਵਾਰਕ ਮੈਂਬਰ ਸੌਂ ਜਾਂਦੇ ਸਨ ਤਾਂ ਉਹ ਬੜੀ ਹੁਸ਼ਿਆਰੀ ਨਾਲ ਆਪਣੇ ਮੰਜੇ ਤੋਂ ਉੱਠ ਕੇ ਪਹਿਲਾਂ ਤੋਂ ਹੀ ਇਕੱਠੀਆਂ ਕੀਤੀਆਂ ਹੋਈਆਂ ਤੇ ਲੁਕੋ ਕੇ ਰੱਖੀਆਂ ਹੋਈਆਂ ਲੀਰਾਂ/ਕੱਪੜਿਆਂ ਨੂੰ ਵਿਹੜੇ ਦੇ ਵਿਚਕਾਰ ਜਾ ਕੇ ਅੱਗ ਲਗਾ ਦਿੰਦਾ ਸੀ ਤੇ ਖ਼ੁਦ ਹੀ ਅੱਗ ਲੱਗਣ ਦਾ ਰੌਲਾ ਪਾ ਦਿੰਦਾ ਸੀ। ਇਸ ਤਰ੍ਹਾਂ ਸ਼ਾਮ ਨੂੰ ਘਰ ਮੁੜਦਿਆਂ ਹੀ ਉਹ ਆਪਣੇ ਕੁੜਤੇ ਦੇ ਗੀਝੇ ਵਿੱਚ ਰੋੜੇ/ਪੱਥਰ ਆਦਿ ਪਾ ਲਿਆਉਂਦਾ ਸੀ ਅਤੇ ਰਾਤ ਸਮੇਂ ਮੌਕਾ ਦੇਖ਼ ਕੇ ਉਨ੍ਹਾਂ ਪੱਥਰਾਂ ਨੂੰ ਇੱਕ ਇੱਕ ਕਰਕੇ ਉਹ ਵਿਹੜੇ ਵਿੱਚ ਸੁੱਟ ਦਿੰਦਾ ਸੀ ਜਿਸ ਦਾ ਖੜਾਕ ਸੁਣ ਕੇ ਘਰ ਦੇ ਮੈਂਬਰ ਕਈ ਵਾਰ ਜਾਗ ਉੱਠਦੇ। ਬੂਹੇ ਖੜਕਣ ਬਾਰੇ ਪੁੱਛਣ 'ਤੇ ਉਸ ਨੇ ਦੱਸਿਆ ਕਿ ਉਸ ਨੇ ਸਾਰੇ ਪਰਿਵਾਰਕ ਮੈਂਬਰਾਂ ਤੋਂ ਅੱਖ ਬਚਾ ਕੇ ਬੂਹੇ ਦੇ ਕੁੰਡੇ ਨਾਲ ਰੱਸੀ ਨੂੰ ਇਸ ਢੰਗ ਨਾਲ ਗੰਢ ਪਾ ਕੇ ਬੰਨ੍ਹ ਲੈਂਦਾ ਸੀ ਕਿ ਜੇ ਰੱਸੀ ਨੂੰ ਆਰਾਮ ਨਾਲ ਖਿੱਚਿਆ ਜਾਂਦਾ ਤਾਂ ਬੂਹਾ ਖੜਕਦਾ ਸੀ ਪ੍ਰੰਤੂ ਜਦ ਝਟਕੇ ਨਾਲ ਖਿੱਚਿਆ ਜਾਂਦਾ ਤਾਂ ਉਹ ਗੰਢ ਖੁੱਲ੍ਹ ਜਾਂਦੀ ਸੀ ਤੇ ਉਹ ਰੱਸੀ ਨੂੰ ਇਕੱਠੀ ਕਰ ਲੈਂਦਾ ਸੀ ਜਿਸ ਕਾਰਣ ਘਰ ਦਿਆਂ ਨੂੰ ਇਹ ਨਹੀਂ ਪਤਾ ਚਲਦਾ ਸੀ ਕਿ ਬੂਹੇ ਕਿਉਂ ਖੜਕ ਰਹੇ ਹਨ। ਤਰਕਸ਼ੀਲਾਂ ਦੀ ਇਸ ਜਿੱਤ ਨੇ ਮੈਨੂੰ ਲਹਿਰ ਨਾਲ ਜੋੜ ਦਿੱਤਾ।



# ਧਰਮ ਤੇ ਰਾਜਨੀਤੀ ਦਾ ਮੇਲ

ਸੁਮੀਤ ਸਿੰਘ

ਸੰਸਾਰ ਦੇ ਵਿਕਸਿਤ ਦੇਸ਼ ਵਿਗਿਆਨ ਤੇ ਤਕਨਾਲੋਜੀ ਦੇ ਖ਼ੇਤਰ ਵਿੱਚ ਅਹਿਮ ਪ੍ਰਾਪਤੀਆਂ ਕਰਦੇ ਹੋਏ ਲਗਾਤਾਰ ਚੰਗੇਰੇ ਭਵਿੱਖ਼ ਵੱਲ ਵਧਦੇ ਜਾ ਰਹੇ ਹਨ ਪਰ ਅਸੀਂ ਭਾਰਤੀ ਲੋਕ ਆਪਣੀ 'ਹੋਣੀ' ਆਪ ਘੜਨ ਦੀ ਬਜਾਏ ਕਿਸਮਤਵਾਦੀ, ਅਧਿਆਤਮਵਾਦੀ ਤੇ ਅੰਧ ਵਿਸ਼ਵਾਸੀ ਰਵੱਈਆ ਅਪਨਾ ਕੇ ਅਖੌਤੀ ਸਾਧਾਂ-ਸੰਤਾਂ, ਪਾਖੰਡੀ ਬਾਬਿਆਂ, ਡੇਰਾ ਵਾਦੀਆਂ, ਜੋਤਸ਼ੀਆਂ ਤੇ ਪ੍ਰਵਚਨ ਕਰਤਾਵਾਂ ਦੇ ਮਗਰ ਲੱਗ ਕੇ ਆਪਣਾ ਕੀਮਤੀ ਸਮਾਂ ਤੇ ਧਨ ਬਰਬਾਦ ਕਰੀ ਜਾ ਰਹੇ ਹਾਂ। ਸਾਡੇ ਸਮਾਜ ਵਿੱਚ ਅਜਿਹੇ ਲਾਈ ਲੱਗ ਲੋਕਾਂ ਦੀ ਕੋਈ ਕਮੀ ਨਹੀਂ ਹੈ ਜਿਹੜੇ ਭੇਡ ਚਾਲ ਦੀ ਤਰ੍ਹਾਂ ਇਹਨਾਂ ਡੇਰਿਆਂ ਦੇ ਮਗਰ ਲੱਗ ਕੇ ਆਪਣੀ ਹੀ ਨਹੀਂ ਸਗੋਂ ਪੂਰੇ ਪਰਿਵਾਰਾਂ, ਖਾਨਦਾਨਾਂ, ਪਿੰਡਾਂ ਤੇ ਸ਼ਹਿਰਾਂ ਦੀ ਸਰੀਰਕ, ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਦਰਅਸਲ ਅਜੇ ਵੀ ਲੋਕ ਪੀੜ੍ਹੀ ਦਰ ਪੀੜ੍ਹੀ ਕਮਜ਼ੋਰ ਤੇ ਬਿਮਾਰ ਮਾਨਸਿਕਤਾ ਦਾ ਬੁਰੀ ਤਰ੍ਹਾਂ ਸ਼ਿਕਾਰ ਹੋਏ ਪਏ ਹਨ।

ਕਿਸੇ ਪਿੰਡ, ਕਸਬੇ ਜਾਂ ਮੁਹੱਲੇ ਵਿੱਚ ਕੋਈ ਸਕੂਲ, ਕਾਲਿਜ, ਡਿਸਪੈਂਸਰੀ, ਹਸਪਤਾਲ ਤੇ ਲਾਇਬਰੇਰੀ ਭਾਵੇਂ ਨਾ ਹੋਵੇ ਪਰ ਉੱਥੇ ਕਿਸੇ ਨਾ ਕਿਸੇ ਬਾਬੇ ਦਾ ਡੇਰਾ ਜਰੂਰ ਮਿਲ ਜਾਵੇਗਾ। ਡੇਰਿਆਂ ਸੰਸਥਾਪਕਾਂ ਦਾ ਇੱਕੋ ਇੱਕ ਮਕਸਦ ਹੁੰਦਾ ਹੈ ਕਿ ਉਹ ਸਮਾਜ ਦੇ ਹਰ ਵਰਗ ਦੇ ਵੱਧ ਤੋਂ ਵੱਧ ਲੋਕਾਂ ਨੂੰ ਧਰਮ ਦੀ ਆੜ ਹੇਠ ਗੁੰਮਰਾਹ ਕਰਕੇ ਆਪਣੇ ਮਗਰ ਲਗਾ ਸਕੇ ਤੇ ਉਹਨਾਂ ਦਾ ਸ਼ੋਸ਼ਣ ਕਰਕੇ ਵੱਧ ਤੋਂ ਵੱਧ ਸਰਮਾਇਆ ਤੇ ਸ਼ੋਹਰਤ ਹਾਸਲ ਕਰ ਸਕੇ। ਇਸ ਲੋਭ ਲਾਲਚ ਤੋਂ ਹੋਰ ਅੱਗੇ ਵਧਦਿਆਂ ਡੇਰਾ ਮੁਖੀਆਂ ਦਾ ਮਕਸਦ ਸਿਆਸੀ ਸਰਪ੍ਰਸਤੀ ਤੇ ਸਿਆਸੀ ਤਾਕਤ ਹਾਸਲ ਕਰਨਾ ਹੁੰਦਾ ਹੈ। ਇਸ ਉਦੇਸ਼ ਨੂੰ ਹਾਸਲ ਕਰਨ ਲਈ ਡੇਰਿਆਂ ਦੇ 'ਸੇਵਕਨੁਮਾ' ਏਜੰਟ ਬੜੇ ਹੀ ਯੋਜਨਾ ਬੱਧ ਢੰਗ ਤਰੀਕਿਆਂ ਨਾਲ ਪ੍ਰਚਾਰ ਕਰਦੇ ਹਨ ਜਿਸ ਦੇ ਸਿੱਟੇ ਵਜੋਂ ਲਾਈ ਲੱਗ ਲੋਕਾਂ ਦੀਆਂ ਭੀੜਾਂ ਡੇਰਿਆਂ ਵੱਲ ਦੌੜਦੀਆਂ ਹਨ। ਹਕੀਕਤ ਵਿੱਚ ਡੇਰਾ ਮੁਖੀਆਂ ਕੋਲ ਆਪਣੇ ਲਾਈਲੱਗ ਸ਼ਰਧਾਲੂਆਂ ਦੀਆਂ ਸਮੱਸਿਆਵਾਂ ਹੱਲ ਕਰਨ ਦੀ ਕਾਬਲੀਅਤ, ਸਮਰੱਥਾ ਤੇ ਇੱਛਾ ਸ਼ਕਤੀ ਨਹੀਂ ਹੁੰਦੀ ਬਲਕਿ ਇਹਨਾਂ ਕੋਲ ਆਪਣੇ ਪੈਰੋਕਾਰਾਂ ਨੂੰ ਮੂਰਖ਼ ਬਣਾਉਣ ਲਈ ਅਨੇਕਾਂ ਕਾਲਪਨਿਕ ਕਥਾਵਾਂ ਤੇ ਕਹਾਣੀਆਂ ਦਾ ਭੰਡਾਰ ਜਰੂਰ ਮੌਜੂਦ ਹੁੰਦਾ ਹੈ। ਪਿਛਲੇ ਕੁਝ ਦਹਾਕਿਆਂ ਤੋਂ ਪੰਜਾਬ ਹੀ ਨਹੀਂ ਬਲਕਿ ਦੇਸ਼ ਦੇ ਸਾਰੇ ਸੂਬਿਆਂ ਵਿੱਚ ਧਰਮ ਦੀ ਆੜ ਹੇਠ ਡੇਰਾਵਾਦ ਬੜੀ ਤੇਜ਼ੀ ਨਾਲ ਵਧਿਆ ਫੁੱਲਿਆ ਹੈ। ਇਸ ਡੇਰਾਵਾਦ ਨੂੰ ਫ਼ੈਲਾਉਣ ਤੇ ਸਥਾਪਤ ਕਰਨ ਵਿੱਚ ਜਿੱਥੇ ਵੱਖ ਵੱਖ ਧਾਰਮਿਕ ਆਗੂਆਂ ਨੇ ਆਪਣੀ ਭੂਮਿਕਾ ਨਿਭਾਈ ਹੈ, ਉੱਥੇ ਮੌਕਾਪ੍ਰਸਤ ਸਿਆਸਤਦਾਨਾਂ ਦਾ ਵੀ ਪੂਰਾ ਪੂਰਾ ਹੱਥ ਰਿਹਾ ਹੈ। ਧਰਮ ਤੇ ਜਾਤ-ਪਾਤ ਦੇ ਨਾਂ ਤੇ ਫਿਰਕੂ ਸਿਆਸਤ ਕਰਨ ਵਾਲੇ ਸਿਆਸਤਦਾਨ ਚੋਣਾਂ ਦੌਰਾਨ ਵੋਟਾਂ ਹਾਸਲ ਕਰਨ ਲਈ ਡੇਰਿਆਂ ਦੇ ਬਾਬਿਆਂ ਮੂਹਰੇ ਗੋਡੇ ਰਗੜਦੇ ਹਨ। ਸਿਆਸਤਦਾਨ ਡੇਰਿਆਂ ਨੂੰ ਆਪਣੇ ਸਿਆਸੀ ਹਿਤਾਂ ਲਈ ਵਰਤਣ ਤੋਂ ਕਦੇ ਵੀ ਗੁਰੇਜ਼ ਨਹੀਂ ਕਰਦੇ।

*ਭਾਵਨਾਵਾਂ ਧਾਰਮਿਕ ਹੋਣ ਜਾਂ ਸਮਾਜਿਕ, ਮਾਨਸਿਕ ਹੋਣ ਜਾਂ ਨਿੱਜੀ ਪਰ ਸਭ ਤੋਂ ਉੱਪਰ ਮਾਨਵੀ ਕਦਰਾਂ ਹੁੰਦੀਆਂ ਹਨ ਜਿਨ੍ਹਾਂ ਦੀ ਕਦਰ ਪਹਿਲ ਦੇ ਆਧਾਰ ਤੇ ਕੀਤੀ ਜਾਣੀ ਚਾਹੀਦੀ ਹੈ। ਭਾਵਨਾਵਾਂ ਨੂੰ ਸਿਰਫ਼ ਧਰਮ ਤੇ ਆਸਥਾ ਦੀਆਂ ਤੰਗ ਵਲਗਣਾਂ ਵਿੱਚ ਕੈਦ ਕਰਕੇ ਹਜ਼ਾਰਾਂ ਹੀ ਬੇਗੁਨਾਹ ਇਨਸਾਨਾਂ ਨੂੰ ਫ਼ਿਰਕੂ ਦੰਗੇ ਫ਼ਸਾਦਾਂ ਵਿੱਚ ਜਾਨੋਂ ਮਰਵਾ ਦੇਣਾ ਇਨਸਾਨੀਅਤ ਦੇ ਮੱਥੇ ਉੱਤੇ ਸਭ ਤੋਂ ਵੱਡਾ ਕਲੰਕ ਹੈ।*

ਪੰਜਾਬ ਵਿੱਚ ਡੇਰਾ 'ਸੱਚਾ ਸੌਦਾ' ਦੇ ਧਾਰਮਿਕ ਮਾਮਲੇ ਨੂੰ ਫਿਰਕੂ ਟਕਰਾਅ ਦੀ ਚਰਮ ਸੀਮਾ ਤੱਕ ਪਹੁੰਚਾਉਣ ਪਿੱਛੇ ਅਸਲ ਕਾਰਣ ਤਾਂ ਇਹ ਸੀ ਕਿ ਫਰਵਰੀ 2007 ਦੀਆਂ ਪੰਜਾਬ ਵਿਧਾਨ ਸਭਾ ਚੋਣਾਂ ਸਮੇਂ ਡੇਰੇ ਦੇ ਸਿਆਸੀ ਵਿੰਗ ਵੱਲੋਂ ਕਾਂਗਰਸ ਪਾਰਟੀ ਦੀ ਸ਼ਰੇਆਮ ਮੱਦਦ ਕੀਤੀ ਗਈ ਸੀ ਜਿਸ ਦੇ ਸਿੱਟੇ ਵਜੋਂ ਅਕਾਲੀ ਦਲ ਬਾਦਲ ਨੂੰ ਆਪਣੇ ਗੜ੍ਹ ਮਾਲਵੇ ਵਿੱਚੋਂ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ ਸੀ। ਹਲਾਂਕਿ ਅਕਾਲੀ ਦਲ ਦੇ ਸੁਪਰੀਮੋ ਪ੍ਰਕਾਸ਼ ਸਿੰਘ ਬਾਦਲ ਤੇ ਉਹਨਾਂ ਦੇ ਫ਼ਰਜ਼ੰਦ ਸੁਖਬੀਰ ਸਿੰਘ ਬਾਦਲ ਨੇ ਵੀ ਡੇਰਾ ਮੁਖੀ ਦੇ ਦਰਬਾਰ ਵਿੱਚ ਹਾਜ਼ਰੀ ਭਰੀ ਸੀ। ਆਪਣੇ ਆਪ ਨੂੰ ਧਰਮ ਨਿਰਪੱਖ਼ ਕਹਿਣ ਵਾਲੀ ਕਾਂਗਰਸ ਪਾਰਟੀ ਦੇ ਸੂਬਾ ਪ੍ਰਧਾਨ ਸ਼ਮਸ਼ੇਰ ਸਿੰਘ ਦੂਲੋ ਨੇ ਤਾਂ ਚੋਣਾਂ ਤੋਂ ਬਾਅਦ ਡੇਰੇ ਵੱਲੋਂ ਮਿਲੀ ਸਿਆਸੀ ਮੱਦਦ ਲਈ ਡੇਰਾ ਮੁਖੀ ਤੇ ਸੰਗਤ ਦਾ ਧੰਨਵਾਦ ਕਰਦੇ ਹੋਏ ਆਪਣੀ ਪਾਰਟੀ ਵੱਲੋਂ ਡੇਰੇ ਨੂੰ ਹਰ ਤਰ੍ਹਾਂ ਦੀ ਹਮਾਇਤ ਦੇਣ ਦਾ ਭਰੋਸਾ ਦਿਵਾਇਆ।

ਹੁਣ ਸਵਾਲ ਇਹ ਹੈ ਕਿ ਡੇਰੇ ਨੂੰ ਕਾਂਗਰਸ ਪਾਰਟੀ ਦੀ ਸ਼ਰੇਆਮ ਸਿਆਸੀ ਹਮਾਇਤ ਕਰਨ ਦੀਂ ਲੋੜ ਕਿਉਂ ਪਈ? ਦਰਅਸਲ ਡੇਰਾ ਮੁਖੀ ਖਿਲਾਫ਼ ਹਰਿਆਣੇ ਦੇ 'ਪੂਰਾ ਸੱਚ' ਅਖ਼ਬਾਰ ਦੇ ਸੰਪਾਦਕ ਰਾਮ ਚੰਦਰ ਛਤਰਪਤੀ ਦੀ ਹੱਤਿਆ ਕਰਵਾਉਣ, ਡੇਰੇ ਦੀ ਇੱਕ ਸਾਧਵੀ ਵੱਲੋਂ ਡੇਰਾ ਮੁਖੀ ਤੇ ਉਸ ਨਾਲ ਕਥਿਤ ਬਲਾਤਕਾਰ ਕਰਨ ਅਤੇ ਡੇਰੇ ਵਿੱਚ ਨੌਜਵਾਨ ਸਾਧਵੀਆਂ ਦੇ ਸਰੀਰਕ ਸੋਸ਼ਣ ਕਰਨ ਸਬੰਧੀ ਦੋਸ਼ਾਂ ਤਹਿਤ ਕੇਂਦਰੀ ਜਾਂਚ ਬਿਊਰੋ ਵੱਲੋਂ ਪਿਛਲੇ ਤਿੰਨ ਸਾਲਾਂ ਤੋਂ ਜਾਂਚ ਕੀਤੀ ਜਾ ਰਹੀ ਹੈ। ਇਸ ਸਬੰਧੀ ਡੇਰੇ ਦੇ ਪ੍ਰਬੰਧਕ ਕ੍ਰਿਸ਼ਨ ਲਾਲ ਨੂੰ ਫੜ੍ਹੇ ਜਾਣ ਦੇ ਬਾਵਜੂਦ ਵੀ ਇਹ ਜਾਂਚ ਅੱਜ ਤੱਕ ਕਿਸੇ ਸਿਰੇ ਨਹੀਂ ਲੱਗ ਸਕੀ। ਇਸੇ ਲਈ ਕਿਹਾ ਜਾਂਦਾ ਹੈ ਕਿ ਡੇਰਾ ਮੁਖੀ ਵੱਲੋਂ ਆਪਣੇ ਖਿਲਾਫ਼ ਚੱਲ ਰਹੇ ਕਤਲ ਤੇ ਬਲਾਤਕਾਰ ਦੇ ਕੇਸ ਤੋਂ ਪਿੱਛਾ ਛੁਡਾਉਣ ਲਈ ਕਾਂਗਰਸ ਨੂੰ ਸਿਆਸੀ ਹਮਾਇਤ ਦੇਣ ਦੀ ਸੌਦੇਬਾਜ਼ੀ ਕੀਤੀ ਗਈ ਤਾਂ ਜੋ ਕੇਂਦਰ ਦੀ ਕਾਂਗਰਸ ਸਰਕਾਰ ਦੇ ਪ੍ਰਭਾਵ ਨਾਲ ਸੀ.ਬੀ.ਆਈ. ਦੀ ਜਾਂਚ ਬੰਦ ਕਰਵਾ ਕੇ ਕੇਸ ਨੂੰ ਕਮਜ਼ੋਰ ਕੀਤਾ ਜਾ ਸਕੇ।

ਇਤਿਹਾਸ ਦਾ ਵਿਸ਼ਲੇਸ਼ਣ ਇਹ ਗੱਲ ਸਪੱਸ਼ਟ ਕਰਦਾ ਹੈ ਕਿ ਵੱਖ-ਵੱਖ ਧਰਮਾਂ ਤੇ ਫ਼ਿਰਕਿਆਂ ਦੀਆਂ ਆਪਸੀ ਨਫ਼ਰਤਾਂ ਦੇ ਨਤੀਜੇ ਵਜੋਂ ਹੋਏ ਫਿਰਕੂ ਦੰਗੇ ਫ਼ਸਾਦਾਂ ਤੇ ਫ਼ਿਰਕੂ ਕਤਲੇਆਮਾਂ ਨੇ ਇਨਸਾਨੀਅਤ ਦਾ ਬੜੀ ਬੇਰਹਿਮੀ ਨਾਲ ਖ਼ੂਨ ਵਹਾਇਆ ਹੈ। ਸੰਸਾਰ ਪੱਧਰ ਤੇ ਹੁਣ ਤੱਕ ਹੋਈਆਂ ਲੜਾਈਆਂ ਵਿੱਚ ਦੋ ਤਿਹਾਈ ਲੜਾਈਆਂ ਸਿਰਫ਼ ਮਜ਼ਹਬ ਦੇ ਨਾਂ ਤੇ ਹੀ ਲੜੀਆਂ ਗਈਆਂ ਜਿਨ੍ਹਾਂ ਵਿੱਚ ਕਰੋੜਾਂ ਨਿਰਦੋਸ਼ ਲੋਕ ਮਾਰੇ ਗਏ ਹਨ। ਸੰਨ 1947 ਦੀ ਭਾਰਤ ਪਾਕਿ ਵੰਡ ਵੇਲੇ ਹੋਏ ਫਿਰਕੂ ਫ਼ਸਾਦਾਂ ਵਿੱਚ 10 ਲੱਖ ਬੇਕਸੂਰ ਲੋਕਾਂ ਨੂੰ ਕਤਲੇਆਮ ਦਾ ਸ਼ਿਕਾਰ ਬਣਨਾ ਪਿਆ। ਇਸੇ ਤਰ੍ਹਾਂ 1984 ਵਿੱਚ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਕਤਲ ਮਗਰੋਂ ਦਿੱਲੀ ਅਤੇ ਹੋਰਨਾਂ ਰਾਜਾਂ

ਵਿੱਚ ਤਿੰਨ ਹਜ਼ਾਰ ਸਿੱਖਾਂ ਦਾ ਕਤਲ ਕੀਤਾ ਗਿਆ। 1992 ਵਿੱਚ ਸੁਰੱਖਿਆ ਬਲਾਂ ਦੀ ਹਾਜ਼ਰੀ ਵਿੱਚ ਬਾਬਰੀ ਮਸਜਿਦ ਨੂੰ ਮਲਬੇ ਵਿੱਚ ਬਦਲ ਦਿੱਤਾ ਗਿਆ ਤੇ ਉਸ ਤੋਂ ਬਾਅਦ ਹੋਏ ਬੰਬ ਧਮਾਕਿਆਂ ਤੇ ਫ਼ਸਾਦਾਂ ਵਿੱਚ ਸੈਂਕੜੇ ਲੋਕ ਮਾਰੇ ਗਏ। 1999 ਵਿੱਚ ਆਸਟ੍ਰੇਲੀਆਈ ਈਸਾਈ ਮਿਸ਼ਨਰੀ ਗ੍ਰਾਮ ਸਟੇਨਜ਼ ਤੇ ਉਸ ਦੇ ਦੋ ਮਾਸੂਮ ਬੱਚਿਆਂ ਨੂੰ ਜ਼ਿੰਦਾ ਜਲਾ ਦਿੱਤਾ ਗਿਆ। 1978 ਤੋਂ ਲੈ ਕੇ 1993 ਤੱਕ ਪੰਜਾਬ ਵਿੱਚ ਹਜ਼ਾਰਾਂ ਬੇਗੁਨਾਹ ਲੋਕ ਖਾਲਿਸਤਾਨੀ ਦਹਿਸ਼ਤਗਰਦੀ ਦਾ ਸ਼ਿਕਾਰ ਹੋਏ। 2002 ਵਿੱਚ ਗੁਜਰਾਤ ਵਿੱਚ ਵਾਪਰੇ ਗੋਧਰਾ ਕਾਂਡ ਤੋਂ ਬਾਅਦ ਭਾਜਪਾ ਦੀ ਮੋਦੀ ਸਰਕਾਰ ਵੱਲੋਂ ਹਜ਼ਾਰਾਂ ਹੀ ਮੁਸਲਮਾਨਾਂ ਨੂੰ ਯੋਜਨਾ ਬੱਧ ਢੰਗ ਨਾਲ ਕਤਲ ਕੀਤਾ ਗਿਆ। ਇਸੇ ਤਰ੍ਹਾਂ ਪਿਛਲੇ ਕਈ ਦਹਾਕਿਆਂ ਤੋਂ ਜੰਮੂ ਕਸ਼ਮੀਰ ਵਿੱਚ ਜਹਾਦ ਦੇ ਨਾਂ ਤੇ ਬੇਕਸੂਰ ਨਾਗਰਿਕਾਂ ਦਾ ਕਤਲ ਕੀਤਾ ਜਾ ਰਿਹਾ ਹੈ।

ਹੁਣ ਤੱਕ ਹੋਏ ਫਿਰਕੂ ਫ਼ਸਾਦਾਂ ਵਿੱਚ ਕਿਸੇ ਵੀ ਧਰਮ ਵਿੱਚ ਯਕੀਨ ਨਾ ਰੱਖਣ ਵਾਲੇ ਇੱਕ ਵੀ ਵਿਅਕਤੀ ਨੂੰ ਦੋਸ਼ੀ ਨਹੀਂ ਠਹਿਰਾਇਆ ਗਿਆ ਬਲਕਿ ਧਰਮਾਂ ਦੇ ਠੇਕੇਦਾਰ, ਕੱਟੜਵਾਦੀ ਧਾਰਮਿਕ ਨੇਤਾ ਤੇ ਉਹਨਾਂ ਦੇ ਪੈਰੋਕਾਰ ਹੀ ਫਿਰਕੂ ਘਟਨਾਵਾਂ ਲਈ ਦੋਸ਼ੀ ਪਾਏ ਗਏ ਹਨ। ਫਿਰਕੂ ਦੰਗੇ ਫ਼ਸਾਦਾਂ ਦੇ ਪਿੱਛੇ ਹਮੇਸ਼ਾ ਮੌਕਾ ਪ੍ਰਸਤ ਤੇ ਫ਼ਿਰਕੂ ਸਿਆਸਤਦਾਨਾਂ ਦੀ ਸਾਜ਼ਿਸ਼ ਰਹੀ ਹੈ। ਮੁੱਢ ਕਦੀਮ ਤੋਂ ਹੀ ਧਰਮ ਦੇ ਨਾਂ ਤੇ ਰਾਜ ਕਰਨ ਵਾਲਿਆਂ ਵੱਲੋਂ ਆਪਣੇ ਵਿਰੋਧੀਆਂ ਉੱਪਰ ਧਰਮ ਵਿਰੋਧੀ ਹੋਣ ਦਾ ਠੱਪਾ ਲਗਾ ਕੇ ਉਹਨਾਂ ਤੇ ਤਸ਼ੱਦਦ ਕੀਤਾ ਜਾਂਦਾ ਰਿਹਾ ਹੈ। ਸੱਤਾ ਤੇ ਕਾਬਜ ਜਗੀਰੂ ਜਮਾਤਾਂ ਵੱਲੋਂ ਭੋਲੀ ਭਾਲੀ ਜਨਤਾ ਨੂੰ ਧਰਮ, ਪ੍ਰਮਾਤਮਾ, ਸਵਰਗ-ਨਰਕ, ਪਾਪ-ਪੁੰਨ ਅਤੇ 84 ਲੱਖ ਜੂਨਾਂ ਦਾ ਡਰਾਵਾ ਦੇ ਕੇ ਉਹਨਾਂ ਦੀ ਖ਼ੂਬ ਲੁੱਟ ਖ਼ਸੁੱਟ ਕੀਤੀ ਜਾਂਦੀ ਰਹੀ ਹੈ। ਧਰਤੀ ਤੇ ਅਸਮਾਨ ਵਿੱਚ ਵਾਪਰਨ ਵਾਲੇ ਕੁਦਰਤੀ ਤੇ ਗੈਰ ਕੁਦਰਤੀ ਵਰਤਾਰਿਆਂ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਅਤੇ ਧਰਮ ਗ੍ਰੰਥਾਂ ਵਿੱਚ ਦਰਜ ਗੈਰ ਵਿਗਿਆਨਕ ਕਾਲਪਨਿਕ ਵਰਤਾਰਿਆਂ ਪ੍ਰਤੀ ਕਿੰਤੂ ਪ੍ਰੰਤੂ ਕਰਨ ਵਾਲੇ ਵਿਗਿਆਨੀਆਂ, ਚਿੰਤਕਾਂ, ਦਾਰਸ਼ਨਿਕਾਂ ਤੇ ਖ਼ੋਜੀਆਂ ਨੂੰ ਧਰਮ ਵਿਰੋਧੀ ਕਹਿ ਕੇ ਤਸੀਹੇ ਦਿੱਤੇ ਜਾਂਦੇ ਰਹੇ ਹਨ। ਧਰਮਾਂ ਦੇ ਮਾਨਵ ਵਿਰੋਧੀ ਇਤਿਹਾਸ ਤੋਂ ਸਪੱਸ਼ਟ ਹੁੰਦਾ ਹੈ ਕਿ ਧਰਮ ਦੇ ਵਿਰੋਧੀ ਧਰਮ ਨੂੰ ਨਾ ਮੰਨਣ ਵਾਲੇ ਨਹੀਂ ਬਲਕਿ ਆਪਣੇ-ਆਪਣੇ ਧਰਮਾਂ ਦੀਆਂ ਤੰਗ ਵਲਗਣਾਂ ਵਿੱਚ ਕੈਦ ਉਹ ਕੱਟੜਵਾਦੀ ਲੋਕ ਹਨ ਜਿਹੜੇ ਵਿਗਿਆਨ ਦੇ ਯੁੱਗ ਵਿੱਚ ਵੀ ਆਪਣੇ ਧਾਰਮਿਕ ਵਿਸ਼ਵਾਸਾਂ ਦੀ ਆਪਾ ਪੜਚੋਲ ਕਰਨ ਦੀ ਬਜਾਏ ਕੁਝ ਮਹੱਤਵਹੀਣ ਮੁੱਦਿਆਂ ਨੂੰ ਆਸਥਾ ਦੀ ਆੜ ਹੇਠ ਫ਼ਿਰਕੂ ਰੰਗਤ ਦੇ ਕੇ ਆਪਣੀ ਠੇਕੇਦਾਰੀ ਅਤੇ ਰਾਜਨੀਤੀ ਦੀਆਂ ਰੋਟੀਆਂ ਸੇਕਣੀਆਂ ਜਰੂਰੀ ਸਮਝਦੇ ਹਨ ਭਾਵੇਂ ਇਸ ਲਈ ਹਜ਼ਾਰਾਂ ਹੀ ਨਿਰਦੋਸ਼ ਲੋਕ ਫ਼ਿਰਕੂ ਦੰਗੇ ਫ਼ਸਾਦਾਂ ਦੀ ਭੇਂਟ ਕਿਉਂ ਨਾ ਚੜ੍ਹ ਜਾਣ।

ਭਾਵਨਾਵਾਂ ਧਾਰਮਿਕ ਹੋਣ ਜਾਂ ਸਮਾਜਿਕ, ਮਾਨਸਿਕ ਹੋਣ ਜਾਂ ਨਿੱਜੀ ਪਰ ਸਭ ਤੋਂ ਉੱਪਰ ਮਾਨਵੀ ਕਦਰਾਂ ਹੁੰਦੀਆਂ ਹਨ ਜਿਨ੍ਹਾਂ ਦੀ ਕਦਰ ਪਹਿਲ ਦੇ ਆਧਾਰ ਤੇ ਕੀਤੀ ਜਾਣੀ ਚਾਹੀਦੀ ਹੈ। ਭਾਵਨਾਵਾਂ ਨੂੰ ਸਿਰਫ਼ ਧਰਮ ਤੇ ਆਸਥਾ ਦੀਆਂ ਤੰਗ ਵਲਗਣਾਂ ਵਿੱਚ ਕੈਦ ਕਰਕੇ ਹਜ਼ਾਰਾਂ ਹੀ ਬੇਗੁਨਾਹ ਇਨਸਾਨਾਂ ਨੂੰ ਫ਼ਿਰਕੂ ਦੰਗੇ ਫ਼ਸਾਦਾਂ ਵਿੱਚ ਜਾਨੋਂ ਮਰਵਾ ਦੇਣਾ ਇਨਸਾਨੀਅਤ ਦੇ ਮੱਥੇ ਉੱਤੇ ਸਭ ਤੋਂ ਵੱਡਾ ਕਲੰਕ ਹੈ।

ਇਹ ਗੱਲ ਸਮੁੱਚੇ ਧਾਰਮਿਕ ਆਗੂਆਂ ਤੇ ਸ਼ਰਧਾਲੂਆਂ ਨੂੰ ਚੰਗੀ ਤਰ੍ਹਾਂ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਕੋਈ ਵੀ ਧਰਮ ਇਨਸਾਨੀਅਤ ਦੇ ਸੰਕਲਪ ਤੋਂ ਉੱਪਰ ਨਹੀਂ ਹੋ ਸਕਦਾ। ਬੀਤੇ ਸਮੇਂ ਵਿੱਚ ਧਰਮਾਂ ਦੇ ਮਨੁੱਖ਼ ਵਿਰੋਧੀ ਰਵੱਈਏ ਦੇ ਆਮ ਲੋਕਾਂ ਨੂੰ ਇਹ ਕਹਿਣ ਲਈ ਮਜਬੂਰ ਕਰ ਦਿੱਤਾ ਹੈ,'ਮਜ਼ਹਬ ਹੀ ਸਿਖਾਤਾ ਹੈ ਆਪਸ ਮੇਂ ਬੈਰ ਰਖਨਾ।' ਹੈਰਾਨੀ ਤੇ ਦੁੱਖ਼ ਇਸ ਗੱਲ ਦਾ ਹੈ ਕਿ ਫ਼ਿਰਕੂ ਦੰਗੇ ਫ਼ਸਾਦਾਂ ਤੇ ਕਤਲੇਆਮਾਂ ਵਿੱਚ ਲੱਖਾਂ ਹੀ ਕੀਮਤੀ ਜਾਨਾਂ ਗਵਾਉਣ ਦੇ ਬਾਵਜੂਦ ਵੀ ਵੱਖ-ਵੱਖ ਧਰਮਾਂ ਦੇ ਆਗੂਆਂ ਤੇ ਲਾਈਲੱਗ ਸ਼ਰਧਾਲੂਆਂ ਨੇ ਅਜੇ ਤੱਕ ਕੋਈ ਸਬਕ ਨਹੀਂ ਸਿੱਖਿਆ। ਅੱਜ ਦੇ ਸੰਸਾਰੀਕਰਨ, ਉਦਾਰੀਕਰਨ ਤੇ ਨਿੱਜੀਕਰਨ ਦੇ ਦੌਰ ਵਿੱਚ ਮਨੁੱਖ਼ ਦੀ ਹੋਂਦ ਨੂੰ ਬਹੁਤ ਵੱਡੇ ਖ਼ਤਰੇ ਪੈਦਾ ਹੋ ਚੁੱਕੇ ਹਨ। ਦੇਸ਼ ਭਰ ਦੇ ਲੋਕ ਗ਼ਰੀਬੀ, ਮਹਿੰਗਾਈ, ਭੁੱਖ਼ਮਰੀ, ਬੇਰੁਜ਼ਗਾਰੀ, ਅਨਪੜ੍ਹਤਾ, ਬਾਲ ਮਜ਼ਦੂਰੀ, ਭ੍ਰਿਸ਼ਟਾਚਾਰ, ਫ਼ਿਰਕਾਪ੍ਰਸਤੀ, ਜਾਤਪਾਤ, ਸਿਹਤ ਤੇ ਸਿੱਖਿਆ ਦੀਆਂ ਮੁਢਲੀਆਂ ਸਹੂਲਤਾਂ ਅਤੇ ਆਰਥਿਕ, ਸਮਾਜਿਕ ਸਮੱਸਿਆਵਾਂ ਨਾਲ ਜੂਝ ਰਹੇ ਹਨ। ਦੂਸਰੇ ਪਾਸੇ ਕੌਮੀ ਤੇ ਕੌਮਾਂਤਰੀ ਸਾਮਰਾਜਵਾਦੀ ਤਾਕਤਾਂ ਹਰ ਤਰ੍ਹਾਂ ਦੇ ਹਥਕੰਡੇ ਵਰਤ ਕੇ ਤੀਸਰੀ ਦੁਨੀਆਂ ਦੇ ਦੇਸ਼ਾਂ ਦੇ ਲੋਕਾਂ ਨੂੰ ਆਰਥਿਕ, ਸਮਾਜਿਕ ਤੇ ਸੱਭਿਆਚਾਰਕ ਤੌਰ ਤੇ ਗੁਲਾਮ ਕਰਨ ਤੇ ਤੁਲੀਆਂ ਹੋਈਆਂ ਹਨ। ਧਰਮਾਂ, ਜਾਤਾਂ, ਫ਼ਿਰਕਿਆਂ ਤੇ ਬਰਾਦਰੀਆਂ ਦੇ ਲੋਕ ਤਾਂ ਪਹਿਲਾਂ ਹੀ ਗੁਲਾਮ ਬਣ ਚੁੱਕੇ ਹਨ।

ਸਾਡੇ ਹੁਕਮਰਾਨ ਤੇ ਸਿਆਸਤਦਾਨ ਲੋਕਾਂ ਦਾ ਧਿਆਨ ਉਹਨਾ ਦੀਆਂ ਸਮੱਸਿਆਵਾਂ ਤੋਂ ਪਾਸੇ ਹਟਾਉਣ ਲਈ ਫਿਰਕੂ ਦੰਗੇ ਫ਼ਸਾਦਾਂ ਦਾ ਮਾਹੌਲ ਸਿਰਜਣ ਲਈ ਕਈ ਤਰ੍ਹਾਂ ਦੀਆਂ ਵਿਉਂਤਾਂ ਘੜਦੇ ਰਹਿੰਦੇ ਹਨ ਤਾਂ ਕਿ ਉਹਨਾਂ ਵੱਲੋਂ ਲੋਕਾਂ ਦੀ ਕੀਤੀ ਜਾ ਰਹੀ ਲੁੱਟ ਖ਼ਸੁੱਟ ਲੰਮੇ ਸਮੇਂ ਤੱਕ ਬਰਕਰਾਰ ਰਹਿ ਸਕੇ। ਵਿਗਿਆਨ ਤੇ ਖ਼ਪਤਕਾਰੀ ਦੇ ਮੌਜੂਦਾ ਯੁੱਗ ਵਿੱਚ ਧਰਮ ਦਾ ਸੰਕਲਪ ਮਨੁੱਖ਼ ਦੇ ਵਿਰੋਧ ਵਿੱਚ ਭੁਗਤਦਾ ਨਜ਼ਰ ਆ ਰਿਹਾ ਹੈ। ਉਹ ਇਸ ਲਈ ਕਿਉਂਕਿ ਧਰਮ ਹੁਣ ਇੱਕ ਜੀਵਨ ਜਾਂਚ ਦੀ ਬਜਾਏ ਦਿਖਾਵੇ, ਕੱਟੜਤਾ ਤੇ ਬਜ਼ਾਰ ਦਾ ਰੂਪ ਧਾਰਦਾ ਜਾ ਰਿਹਾ ਹੈ। ਧਾਰਮਿਕ ਸਹਿਣਸ਼ੀਲਤਾ, ਨੈਤਿਕਤਾ, ਮਾਨਵਤਾ, ਬਰਾਬਰੀ, ਨਿਮਰਤਾ ਤੇ ਸਾਂਝੀਵਾਲਤਾ ਧਰਮਾਂ ਵਿੱਚੋਂ ਖੰਭ ਲਗਾ ਕੇ ਉੱਡ ਚੁੱਕੀ ਹੈ। ਉਸ ਦੀ ਥਾਂ ਤੇ ਹਉਮੈਂ, ਸਿਆਸਤ ਤੇ ਕੱਟੜਵਾਦ ਸਭ ਧਰਮਾਂ ਤੇ ਹਾਵੀ ਹੋ ਚੁੱਕੇ ਹਨ। ਸਾਡੇ ਦੇਸ਼ ਖ਼ਾਸ ਕਰਕੇ ਪੰਜਾਬ ਦੇ ਲੋਕਾਂ ਨੇ ਧਾਰਮਿਕ ਜਨੂੰਨ ਤੇ ਫ਼ਾਸ਼ੀਵਾਦ ਦਾ ਸੰਤਾਪ ਲੱਖਾਂ ਹੀ ਕੀਮਤੀ ਜਾਨਾਂ ਗਵਾਉਣ ਦੇ ਰੂਪ ਵਿੱਚ ਪਹਿਲਾਂ ਵੀ ਕਈ ਵਾਰ ਝੱਲਿਆ ਹੈ। ਕਈ ਡੇਰਿਆਂ ਦੇ ਵੱਖ-ਵਾਦੀ ਪ੍ਰਚਾਰ ਨੇ ਹੁਣ ਤੱਕ ਵੱਖ-ਵੱਖ ਫ਼ਿਰਕਿਆਂ ਵਿੱਚ ਫ਼ਿਰਕੂ ਨਫ਼ਰਤ ਦਾ ਮਾਹੌਲ ਸਿਰਜ ਕੇ ਫ਼ਿਰਕੂ ਸਿਆਸਤਦਾਨਾਂ ਦੇ ਹੱਕ ਵਿੱਚ ਭੁਗਤਣ ਦੀ ਹੀ ਕੋਸ਼ਿਸ਼ ਕੀਤੀ ਹੈ।

ਇਸ ਲਈ ਪੰਜਾਬ ਦੇ ਲੋਕਾਂ ਨੂੰ ਫ਼ਿਰਕਾਪ੍ਰਸਤ ਤੇ ਫ਼ੁੱਟ ਪਾਊ ਤਾਕਤਾਂ ਦੇ ਪ੍ਰਚਾਰ ਤੋਂ ਬਚਣਾ ਚਾਹੀਦਾ ਹੈ ਜਿਹੜੀਆਂ ਧਰਮ ਤੇ ਜਾਤ ਪਾਤ ਦੇ ਛੋਟੇ-ਛੋਟੇ ਮਸਲਿਆਂ ਨੂੰ ਫ਼ਿਰਕੂ, ਜਾਤੀ ਤੇ ਰਾਜਸੀ ਰੰਗਤ ਦੇ ਕੇ ਦੰਗੇ ਫ਼ਸਾਦ ਕਰਵਾਉਣਾ ਚਾਹੁੰਦੀਆਂ ਹਨ। ਡੇਰਿਆਂ, ਧਾਰਮਿਕ ਸੰਸਥਾਵਾਂ ਤੇ ਧਾਰਮਿਕ ਸਥਾਨਾਂ ਨੂੰ ਆਪਣੇ ਹਿਤਾਂ ਲਈ ਵਰਤਣ ਵਾਲੇ ਤੇ ਇਹਨਾਂ ਨੂੰ ਵਰਤੇ ਜਾਣ ਦੀ ਇਜਾਜ਼ਤ ਦੇਣ ਵਾਲੇ ਸਿਆਸੀ ਤੇ ਧਾਰਮਿਕ ਆਗੂ ਬਰਾਬਰ ਦੇ ਦੋਸ਼ੀ ਹਨ।



# ਸੈਕਸ ਸਿੱਖਿਆ ਬਨਾਮ ਨੈਤਿਕ ਸਿੱਖਿਆ

ਡਾ.ਸ਼ਿਆਮ ਸੁੰਦਰ ਦੀਪਤੀ

ਅਸੀਂ ਵਾਰ-ਵਾਰ ਇਸ ਗੱਲ ਨੂੰ ਦੁਹਰਾਇਆ ਹੈ ਅਤੇ ਸਾਰੇ ਇਸ ਤੋਂ ਜਾਣੂੰ ਵੀ ਹਨ ਕਿ ਸੈਕਸ ਦਾ ਵਿਸ਼ਾ ਸਾਡੇ ਸਮਾਜ ਵਿੱਚ ਚਰਚਾ ਦੇ ਪੱਖ਼ ਤੋਂ ਵਰਜਿਤ ਵਿਸ਼ਾ ਹੈ ਭਾਵ ਇਸ ਵਿੱਚ ਲੁਕੋਅ ਦੀ ਸਥਿਤੀ ਹੈ। ਸੈਕਸ ਨਾਲ ਜੁੜੀਆਂ ਸਮੱਸਿਆਵਾਂ ਨੂੰ ਮਾਂ-ਧੀ, ਪਿਓ-ਪੁੱਤ, ਦੋ ਭੈਣਾਂ , ਦੋ ਭਰਾ ਜਾਂ ਹੋਰ ਪਰਿਵਾਰਕ ਮੈਂਬਰਾਂ ਨੇ ਤਾਂ ਆਪਸ ਵਿੱਚ ਕੀ ਜ਼ਿਕਰ ਕਰਨਾ ਹੈ ਬਲਕਿ ਪਤੀ ਪਤਨੀ ਵੀ ਇਸ ਵਿਸ਼ੇ ਬਾਰੇ ਉਸ ਸ਼ਿੱਦਤ ਨਾਲ ਖੁੱਲ੍ਹ ਕੇ ਗੱਲਬਾਤ ਨਹੀਂ ਕਰਦੇ ਜਿੰਨੀ ਕਿ ਲੋੜ ਹੁੰਦੀ ਹੈ। ਇੱਥੋਂ ਤੱਕ ਵੀ ਕਹਿ ਸਕਦੇ ਹਾਂ ਕਿ ਬਹੁਤੇ ਪਤੀ ਪਤਨੀ ਸੈਕਸ ਨੂੰ ਜ਼ਿੰਦਗੀ ਦਾ ਉਹ ਅਹਿਮ ਹਿੱਸਾ ਨਹੀਂ ਮੰਨਦੇ ਜਿੰਨਾ ਕਿ ਇਹ ਹੈ ਜਾਂ ਇਹ ਇਹ ਕਹਿ ਲਵੋ ਕਿ ਸੈਕਸ ਉਹਨਾਂ ਲਈ ਕੋਈ ਵਿਸ਼ੇਸ਼ ਖਿੱਚ ਤੇ ਰੋਜ਼ਮਰ੍ਹਾ ਦੀ ਲੋੜ ਦਾ ਵਿਸ਼ਾ ਨਹੀਂ ਹੈ। ਉਹਨਾਂ ਦਾ ਸਮਾਜੀਕਰਨ ਹੀ ਇਸ ਤਰ੍ਹਾਂ ਹੁੰਦਾ ਹੈ ਕਿ ਜ਼ਿੰਦਗੀ ਵਿੱਚ ਸੈਕਸ ਕੋਈ ਵਧੀਆ ਵਰਤਾਰਾ ਨਹੀਂ ਹੈ। ਇਹ ਮਨੁੱਖ਼ ਨੂੰ ਭ੍ਰਿਸ਼ਟ ਕਰਦਾ ਹੈ, ਨਰਕ ਦੀ ਜੂਨ ਪਾਉਂਦਾ ਹੈ ਆਦਿ। ਜਦੋਂ ਅਸੀਂ ਬਚਪਨ ਤੋਂ ਹੀ ਆਪਣੇ ਬੱਚਿਆਂ ਵਿੱਚ ਸੈਕਸ ਅੰਗਾਂ ਪ੍ਰਤੀ ਵਧੀਆ ਰਵੱਈਆ ਅਖ਼ਤਿਆਰ ਨਹੀਂ ਕਰਦੇ ਤਾਂ ਨਿਸ਼ਚਿਤ ਹੀ ਅੱਗੇ ਜਾ ਕੇ ਇਹਨਾਂ ਅੰਗਾਂ ਨਾਲ ਜੁੜੀ ਗੰਦੀ ਗੱਲ, ਭੈੜਾ ਕੰਮ, ਛੀ-ਛੀ ਆਦਿ ਜੁੜ ਜਾਂਦਾ ਹੈ। ਉਸੇ ਤਰ੍ਹਾਂ ਸੈਕਸ ਪ੍ਰਕ੍ਰਿਆ ਵੀ ਉਸ ਸ਼ਿੱਦਤ ਨਾਲ ਮਨੁੱਖ਼ੀ ਜ਼ਿੰਦਗੀ ਦਾ ਹਿੱਸਾ ਨਹੀਂ ਬਣ ਪਾਉਂਦੀ ਸਗੋਂ ਮਨੋ ਵਿਕਾਰਾਂ ਵਿੱਚ ਚਲਦੀ ਹੈ ਜਾਂ ਸਰੀਰਕ ਰੋਗਾਂ ਦਾ ਕਾਰਣ ਬਣਦੀ ਹੈ।

ਸੈਕਸ ਪ੍ਰਕ੍ਰਿਆ ਦਾ ਸਮਾਜੀ ਰੂਪ ਵੀ ਗ਼ੌਰ ਕਰਨ ਵਾਲਾ ਹੈ ਕਿ ਕਿਸ ਤਰ੍ਹਾਂ ਸਮਾਜ ਦੇ ਵਿਕਾਸ ਨਾਲ ਇਸ ਦੇ ਬਹੁਪਤੀ, ਬਹੁਪਤਨੀ ਵਰਗੇ ਬਣਤਰ ਵਾਲੇ ਰੂਪਾਂ ਤੋਂ ਬਾਅਦ ਇੱਕ ਹੀ ਪਤੀ ਪਤਨੀ ਵਾਲੇ ਪਰਿਵਾਰਕ ਰੂਪ ਨੂੰ ਵਿਸ਼ਵ ਵਿਆਪੀ ਮਾਣਤਾ ਵੱਲ ਲਿਆਂਦਾ ਹੈ। ਇਹ ਰੂਪ ਹੀ ਅੱਜ ਸਰਵ ਵਿਆਪਕ ਹੈ ਤੇ ਬਹੁਤੀ ਮਾਣਤਾ ਇਸੇ ਦੀ ਹੀ ਹੈ। ਇਸ ਵਿਕਾਸ ਤੋਂ ਸਪਸ਼ਟ ਹੁੰਦਾ ਹੈ ਕਿ ਮਨੁੱਖ਼ਾਂ ਵਿੱਚ ਸੈਕਸ ਪ੍ਰਕ੍ਰਿਆ ਦੀ ਲੋੜ ਵਿਸ਼ੇਸ਼ ਹੈ ਜੋ ਕਿ ਨਿਰੰਤਰ ਹੈ ਤੇ ਔਰਤ ਮਰਦ ਦੋਵਾਂ ਲਈ ਇੱਕੋ ਜਿੰਨੀ ਅਹਿਮ ਹੈ। ਇਸੇ ਤਰ੍ਹਾਂ ਹੀ ਵਿਆਹ ਇੱਕ ਅਜਿਹੀ ਸੰਸਥਾ ਹੈ ਜਾਂ ਕਹਿ ਲਵੋ ਸਮਾਜ ਵੱਲੋਂ ਪ੍ਰਵਾਨਿਤ ਪ੍ਰਣਾਲੀ ਹੈ ਜੋ ਦੋ ਵਿਅਕਤੀਆਂ ਨੂੰ ਸੈਕਸ ਪ੍ਰਤੀ ਪ੍ਰਵਾਨਗੀ ਦਿੰਦੀ ਹੈ। ਵਿਆਹ ਤੋਂ ਪਹਿਲਾਂ ਤੇ ਬਾਅਦ ਵਿੱਚ ਪਤਨੀ ਤੋਂ ਇਲਾਵਾ ਸੈਕਸ ਪ੍ਰਕ੍ਰਿਆ ਵਿੱਚ ਪ੍ਰਵੇਸ਼ ਕਰਨ ਨੂੰ ਸਮਾਜਿਕ ਪ੍ਰਵਾਨਗੀ ਨਹੀਂ। ਇਸੇ ਤਰ੍ਹਾਂ ਹੀ ਵਿਆਹ ਦੇ ਦੌਰਾਨ ਵੀ ਪਰਿਵਾਰ ਵਿੱਚ ਵਿਚਰਦੇ ਹੋਏ ਸੈਕਸ ਸਬੰਧਾਂ ਦੀ ਮਰਿਆਦਾ ਕੀ ਹੋਵੇ, ਕਿਸ ਸਮੇਂ ਇਸ ਪ੍ਰਤੀ ਆਕਰਸ਼ਿਤ ਹੋਇਆ ਜਾਵੇ ਬਾਰੇ ਕੁਝ ਨਿਯਮ ਹਨ।

ਸੈਕਸ ਦੀ ਗੱਲ ਵਰਜਿਤ ਵਿਸ਼ੇ ਹੇਠ ਆਉਣ ਕਰਕੇ ਇਸ ਬਾਰੇ ਚਰਚਾ ਕਰਨ ਲੱਗਿਆਂ ਕੁਝ ਵਿਸ਼ੇਸ਼ ਧਿਆਨ ਦੇਣ ਦੀ ਗੱਲ ਛਿੜਦੀ ਹੈ। ਨਿਯਮਾਂ ਬਾਰੇ ਉਚੇਚ ਦੀ ਗੱਲ ਹੁੰਦੀ ਹੈ। ਉਂਜ ਖਾਣ-ਪੀਣ, ਪਹਿਨਣ, ਰਹਿਣ-ਬਹਿਣ, ਗੱਲਬਾਤ, ਆਦਰ-ਮਾਣ ਲੈਣ-ਦੇਣ ਆਦਿ ਸਭ ਦੀ ਇੱਕ ਅਚੇਤ ਸੁਚੇਤ ਨਿਯਮਾਵਲੀ ਹੈ, ਇੱਕ ਮਰਿਆਦਾ ਹੈ। ਇਹ ਸੰਸਕਾਰ ਵੱਖ-ਵੱਖ ਕਬੀਲਿਆਂ ਤੇ ਸਮਾਜਾਂ ਦੇ ਵੱਖ-ਵੱਖ ਹੋ ਸਕਦੇ ਹਨ। ਇਹੀ ਮਨੁੱਖ਼ਾਂ ਤੇ ਜਾਨਵਰਾਂ ਦੇ ਫਰਕ ਦੀ ਗੱਲ ਹੈ। ਮਨੁੱਖ਼ਾਂ ਦੇ ਸਮਾਜੀਕਰਨ ਦਾ ਦੂਸਰਾ ਨਾਂ ਹੀ ਨੇਮਾਂ ਹੇਠ ਜ਼ਿੰਦਗੀ ਗੁਜ਼ਾਰਨਾ ਹੈ। ਇਹ ਨਿਯਮ ਬਣਾਏ ਤਾਂ ਇਸ ਲਈ ਹੀ ਜਾਂਦੇ ਹਨ ਕਿ ਮਨੁੱਖ਼ ਬੇਹਤਰ ਜ਼ਿੰਦਗੀ ਜੀ ਸਕਣ ਪਰ ਇੱਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਗਿਆਨ ਦੇ ਪਸਾਰ ਨਾਲ, ਮਨੁੱਖ਼ੀ ਬਣਤਰ ਬਾਰੇ ਪੈਦਾ ਹੋ ਰਹੀ ਨਵੀਂ ਸਮਝ ਤੇ ਖ਼ੋਜ ਕਾਰਣ, ਇਹਨ੍ਹਾਂ ਨੇਮਾਂ ਵਿੱਚ ਨਿਰੰਤਰ ਤਬਦੀਲੀ ਹੁੰਦੀ ਰਹਿਣੀ ਚਾਹੀਦੀ ਹੈ ਨਾਂ ਕਿ ਜੋ ਲਿਖਿਆ ਗਿਆ ਜਾਂ ਹੈ ਸੋ ਠੀਕ ਹੈ, ਜੋ ਚਲਦਾ ਆਇਆ ਹੈ ਉਹੀ ਠੀਕ ਹੈ ਤੇ ਉਹੀ ਚਲਦਾ ਰਹੇਗਾ। ਅੱਜ ਜਦੋਂ ਸੈਕਸ ਸਿੱਖਿਆ ਦੀ ਗੱਲ ਤੁਰਦੀ ਹੈ ਤਾਂ ਇਸ ਦੇ ਵਿਰੋਧ ਵਿੱਚ ਵੀ ਸੁਰ ਭਾਰੂ ਹੁੰਦੀ ਹੈ। ਕਾਰਣ ਇਹ ਹੈ ਕਿ ਸਮਾਜਿਕ ਵਿਕਾਸ ਦੇ ਇੱਕ ਪੜ੍ਹਾਅ ਤੇ ਸੈਕਸ ਬਾਰੇ ਚਰਚਾ ਬੰਦ ਹੋਈ। ਇਸ ਨੂੰ ਲੁਕੋਅ ਦਾ ਵਿਸ਼ਾ ਗਰਦਾਨਿਆ ਗਿਆ। ਉਸ ਦੇ ਕਾਰਣ ਉਸ ਸਮੇਂ ਦੇ ਸਮਾਜਿਕ ਪ੍ਰਬੰਧ ਵਿੱਚ ਤਲਾਸ਼ਣ ਦੀ ਲੋੜ ਹੈ। ਅਜੋਕੇ ਸਮੇਂ ਵਿੱਚ ਵਿਗਿਆਨ ਅਤੇ ਸਿਹਤ ਸਮੱਸਿਆਵਾਂ ਦੇ ਖ਼ੇਤਰ ਵਿੱਚ ਆਏ ਨਵੇਂ ਮੋੜਾਂ ਨੇ ਸਾਨੂੰ ਅਹਿਸਾਸ ਕਰਵਾਇਆ ਹੈ ਕਿ ਸੈਕਸ ਪ੍ਰਤੀ ਸਾਡੇ ਲੋਕਾਂ ਦੀ ਜਾਣਕਾਰੀ ਵਿਗਿਆਨਕ ਨਹੀਂ ਹੈ ਜਿਸ ਕਰਕੇ ਇਸ ਪ੍ਰਕ੍ਰਿਆ ਨਾਲ ਸਬੰਧਤ ਸਰੀਰਕ ਅਤੇ ਮਾਨਸਿਕ ਵਿਕਾਰ ਪੈਦਾ ਹੁੰਦੇ ਹਨ। ਇਹਨਾਂ ਨਾਲ ਕਈ ਤਰ੍ਹਾਂ ਦੀਆਂ ਗੰਭੀਰ ਸਮੱਸਿਆਵਾਂ ਜੁੜੀਆਂ ਹਨ। ਇਹਨਾਂ ਦਾ ਸਿੱਟਾ ਸਾਡੀ ਸਮਾਜਿਕ ਸਿਹਤ ਤੇ ਪੈਂਦਾ ਹੈ। ਆਪਸੀ ਰਿਸ਼ਤੇ ਟੁੱਟਦੇ ਹਨ ਜਾਂ ਕੁੜੱਤਣ ਪੈਦਾ ਹੁੰਦੀ ਹੈ ਤੇ ਪਰਿਵਾਰ ਖਿੱਲਰ-ਪੁੱਲਰ ਜਾਂਦੇ ਹਨ। ਭਾਵ ਇਹ ਹੈ ਕਿ ਸਾਨੂੰ ਨਰੋਈ ਸਮਝ ਮੁਤਾਬਕ ਆਪਣੀਆਂ ਧਾਰਨਾਵਾਂ ਅਤੇ ਜਾਣਕਾਰੀ ਨੂੰ ਸੋਧ ਦਿੰਦੇ ਰਹਿਣਾ ਚਾਹੀਦਾ ਹੈ।

ਭਾਰਤੀ ਸਮਾਜ ਵਿੱਚ ਸੈਕਸ ਨੂੰ ਲੈ ਕੇ ਬਹੁਤ ਭਰਮ ਭੁਲੇਖ਼ੇ ਹਨ। ਭਾਰਤੀ ਵਰਗ-ਵੰਡ ਦੇ ਪਹਿਲੂ ਤੋਂ ਪੂਰੀ ਉਮਰ ਨੂੰ ਵੰਡਿਆ ਗਿਆ ਹੈ ਜਿਸ ਵਿੱਚ ਬ੍ਰਹਮਚਾਰਿਆ, ਗ੍ਰਹਿਸਥ, ਵਾਨਪ੍ਰਸਤ ਅਤੇ ਸੰਨਿਆਸ ਚਾਰ ਵਰਗ ਹਨ। ਜੇਕਰ ਸੈਕਸ ਪ੍ਰਕ੍ਰਿਆ ਦੇ ਪਹਿਲੂ ਤੋਂ ਇਹਨਾਂ ਬਾਰੇ ਜਾਨਣਾ ਸਮਝਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਬ੍ਰਹਮਚਾਰੀ ਤੋਂ ਭਾਵ ਹੈ ਸੈਕਸ ਤੋਂ ਪ੍ਰਹੇਜ਼ ਹੋਵੇ, ਪੁਰਸ਼ ਤੇ ਔਰਤ ਦਾ ਪਰਛਾਵਾਂ ਵੀ ਨਾ ਪਵੇ। ਸੈਕਸ ਪ੍ਰਕ੍ਰਿਆ ਤਾਂ ਕੀ ਇਸ ਬਾਰੇ ਖਿਆਲ ਵੀ ਨਾ ਆਵੇ। ਇਸੇ ਲਈ ਇਸ ਅਵਸਥਾ ਨਾਲ ਜੁੜੇ ਕੁਝ ਮਿੱਥ ਹਨ। ਹਸਤ ਮੈਥੁਨ, ਸੁਪਨ ਦੋਸ਼ ਰਾਹੀਂ ਵੀਰਜ ਖਾਰਜ ਹੋਣ ਨੂੰ ਇੱਕ ਬਹੁਤ ਵੱਡੀ ਕੀਮਤੀ ਦਾਤ ਦਾ ਨੁਕਸਾਨ ਹੋਣਾ ਦੱਸਿਆ ਜਾਂਦਾ ਹੈ, ਇਸ ਨਾਲ ਕਮਜ਼ੋਰੀ ਅਤੇ ਸਰੀਰ ਦੇ ਖ਼ੁਰਨ ਦੀਆਂ ਮਿੱਥਾਂ ਹਨ। ਇਹੋ ਕਾਰਣ ਹੈ ਕਿ ਤਾਕਤ, ਜਵਾਨੀ ਤੇ ਸਿਹਤ ਬਚਾਉਣ ਦੇ ਬੋਰਡਾਂ ਵਾਲੇ ਇਸ ਭਰਮ ਨੂੰ ਇਸਤੇਮਾਲ ਕਰਕੇ ਆਪਣੀਆਂ ਦੁਕਾਨਾਂ ਚਲਾਉਂਦੇ ਹਨ। ਇਸ ਤੋਂ ਅੱਗੇ ਹੈ ਗ੍ਰਹਿਸਥ ਆਸ਼ਰਮ : ਭਾਵ ਘਰ ਪਰਿਵਾਰ ਵਸਾਉਣਾ। ਵਿਆਹ ਰਾਹੀਂ ਇਸਤਰੀ ਪੁਰਸ਼ ਦਾ ਮੇਲ। ਇਸ ਵਿੱਚ ਜ਼ੋਰ ਇਹੋ ਹੈ ਕਿ ਸੈਕਸ ਨੂੰ ਬੱਚੇ ਪੈਦਾ ਕਰਨ ਤੱਕ ਹੀ ਸੀਮਤ ਰੱਖਿਆ ਜਾਵੇ ਜਿਸ ਤਰ੍ਹਾਂ ਕਿ ਔਰਤ ਗਰਭ ਧਾਰਨ ਕਰ ਲਵੇ ਤਾਂ ਸੈਕਸ ਬਿਲਕੁਲ ਨਹੀਂ। ਜੇਕਰ ਔਰਤ ਦੀ ਮਾਂਹਵਾਰੀ ਬੰਦ ਹੋ

ਜਾਵੇ ਤਾਂ ਵੀ ਸੈਕਸ ਨਹੀਂ। ਇਸੇ ਲਈ ਇਹ ਮਿੱਥ ਵੀ ਹੈ ਕਿ ਔਰਤ ਦੀ ਸੈਕਸ ਉਮਰ ਮਾਂਹਵਾਰੀ ਨਾਲ ਮੁੱਕ ਜਾਂਦੀ ਹੈ ਜਦੋਂਕਿ ਅਜਿਹਾ ਨਹੀਂ ਹੈ। ਇਸ ਮਿੱਥ ਦੇ ਤਹਿਤ ਹੀ ਪੁਰਸ਼ ਨੇ ਵਿਆਹ ਦੀ ਉਮਰ (ਮਾਨਤਾ ਪ੍ਰਾਪਤ ਸੈਕਸ ਦੀ ਸ਼ੁਰੂਆਤ ਵੇਲੇ) ਔਰਤ ਨਾਲ ਪੰਜ-ਛੇ ਸਾਲ ਵੱਧ ਰੱਖੀ ਹੈ ਤਾਂ ਜੋ ਦੋਵੇਂ ਜਣੇ ਲਗਭਗ ਇੱਕੋ ਉਮਰ ਤੇ ਪਹੁੰਚ ਕੇ ਸੈਕਸ ਪ੍ਰਤੀ ਇੱਕੋ ਜਿਹੀ ਦਿਲਚਸਪੀ ਦਿਖਾਉਣ।

ਤੀਸਰੇ ਪੜਾਅ ਦਾ ਆਧਾਰ ਹੈ ਕਿ ਹੁਣ ਵਿਅਕਤੀ ਪਰਿਵਾਰਕ ਜੀਵਨ ਨੂੰ ਛੱਡ ਕੇ ਸੰਨਿਆਸ ਦੀ ਤਿਆਰੀ ਕਰੇ। ਇਹ ਹੈ ਵਾਨਪ੍ਰਸਥ। ਉਹ ਜੰਗਲਾਂ ਵੱਲ ਮੂੰਹ ਕਰੇ ਭਾਵ ਗਿਆਨ ਹਾਸਲ ਕਰੇ ਤੇ ਫਿਰ ਉਹ ਸੰਨਿਆਸੀ ਜੀਵਨ ਬਿਤਾਵੇ। ਸੈਕਸ ਪੱਖੋਂ ਹੁਣ ਉਹ ਇਸਤਰੀ ਤੋਂ ਦੂਰ ਹੋ ਜਾਵੇ। ਇਸ ਤਰ੍ਹਾਂ ਭਾਰਤੀ ਜੀਵਨ ਵਿੱਚ ਇਹ ਫ਼ਲਸਫ਼ਾ ਅਜੇ ਵੀ ਭਾਰੂ ਹੈ। ਇਸ ਤੋਂ ਇਲਾਵਾ ਔਰਤਾਂ ਦਾ ਸੈਕਸ ਪ੍ਰਤੀ ਝੁਕਾਅ ਕਦੇ ਵੀ ਉਤਸ਼ਾਹ ਜਨਕ ਨਹੀਂ ਵੇਖਿਆ ਜਾਂਦਾ। ਸੈਕਸ ਪ੍ਰਤੀ ਛੀ-ਛੀ ਦੀ ਭਾਵਨਾ ਤੋਂ ਵੱਖ, ਔਰਤ ਦੇ ਜੀਵਨ ਵਿੱਚ ਵਾਪਰਨ ਵਾਲੀਆਂ ਹੋਰ ਘਟਨਾਵਾਂ ਜੋ ਕਿ ਬਚਪਨ ਤੋਂ ਹੀ ਸ਼ੁਰੂ ਹੋ ਜਾਂਦੀਆਂ ਹਨ, ਉਹਨਾਂ ਨੂੰ ਸੈਕਸ ਪ੍ਰਤੀ ਆਕਰਸ਼ਿਤ ਤੇ ਉਤਸ਼ਾਹਿਤ ਨਹੀਂ ਕਰਦੀਆਂ ਸਗੋਂ ਇੱਕ ਡਰਾਉਣਾ ਤੇ ਮੰਦਭਾਗਾ ਤਜ਼ਰਬਾ ਹੀ ਦਿੰਦੀਆਂ ਹਨ। ਇਹ ਸਭ ਕੁਝ (ਦੋਹਾਂ ਪੱਖਾਂ ਤੋਂ) ਸੈਕਸ ਪ੍ਰਤੀ ਉਲਾਰ ਤੇ ਅਨਜਾਣ ਸਮਝ ਦਾ ਹੀ ਨਤੀਜਾ ਹੈ। ਸੈਕਸ ਜੋ ਕਿ ਹਰ ਜੀਵ ਦੀ ਜ਼ਿੰਦਗੀ ਦਾ ਅਹਿਮ ਹਿੱਸਾ ਹੈ ਤੇ ਉਸ ਦੀ ਨਸਲ ਨੂੰ ਅੱਗੇ ਲਿਜਾਣ ਦਾ ਜ਼ਰੀਆ ਹੈ, ਇਸ ਬਗ਼ੈਰ ਕੁਦਰਤ ਦੀ ਹੋਂਦ ਨੂੰ ਕਿਆਸਿਆ ਵੀ ਨਹੀਂ ਜਾ ਸਕਦਾ। ਜੀਵ ਤਾਂ ਜੀਵ, ਪੇੜ ਪੌਦੇ ਵੀ ਆਪਣੀ ਨਸਲ ਨੂੰ ਅੱਗੇ ਤੋਰਨ ਲਈ ਸੈਕਸ ਦਾ ਸਹਾਰਾ ਲੈਂਦੇ ਹਨ। ਫੁੱਲਾਂ ਵਿੱਚ ਵੀ ਨਰ-ਮਾਦਾ ਹਿੱਸੇ ਹੁੰਦੇ ਹਨ ਜਿਨ੍ਹਾਂ ਰਾਹੀਂ ਫ਼ਲ ਤੇ ਬੀਜ ਬਣਦੇ ਹਨ ਜੋ ਨਸਲ ਨੂੰ ਅੱਗੇ ਤੋਰਨ ਦਾ ਕਾਰਣ ਹੁੰਦੇ ਹਨ। ਇਹ ਗੱਲ ਵੱਖਰੀ ਹੈ ਕਿ ਜੀਵ ਵਿਕਾਸ ਨਾਲ ਮਨੁੱਖ਼ਾਂ ਵਿੱਚ ਸੈਕਸ ਦੀ ਪ੍ਰਵਿਰਤੀ ਸਿਰਫ਼ ਬੱਚੇ ਪੈਦਾ ਕਰਨ ਵਾਲੀ ਹੀ ਨਹੀਂ ਸਗੋਂ ਇਸ ਨਾਲ ਭਾਵਨਾਤਮਕ ਪਹਿਲੂ ਵੀ ਜੁੜੇ ਹਨ ਜੋ ਕਿ ਮਨੁੱਖ਼ ਦੀ ਇੱਕ ਅਹਿਮ ਲੋੜ ਬਣ ਜਾਂਦੇ ਹਨ ਪਰ ਇਸ ਪ੍ਰਤੀ ਵਿਰੋਧੀ ਸੁਰ ਦਾ ਜ਼ਿਆਦਾ ਭਾਰੂ ਹੋਣਾ ਸਾਰੀ ਗੈਰ ਵਿਗਿਆਨਕ ਸੋਚ ਦਾ ਨਤੀਜਾ ਹੀ ਹੈ। ਇਹੀ ਗੱਲ ਅੱਜ ਹੈ, ਜਦੋਂ ਅਸੀਂ ਸੈਕਸ ਨਾਲ ਸਬੰਧਤ ਸਰੀਰਕ ਅਤੇ ਮਾਨਸਿਕ ਰੋਗਾਂ ਦੇ ਸ਼ਿਕੰਜੇ ਵਿੱਚ ਫਸਦੇ ਜਾ ਰਹੇ ਹਾਂ ਤੇ ਮਹਿਸੂਸ ਕਰਦੇ ਹਾਂ ਕਿ ਸੈਕਸ ਸਿੱਖਿਆ ਦਿੱਤੀ ਜਾਵੇ ਤੇ ਇਸ ਦੇ ਵਿਗਿਆਨਕ ਪਹਿਲੂਆਂ ਤੋਂ ਜਾਣੂੰ ਕਰਵਾਇਆ ਜਾਵੇ/ਹੋਇਆ ਜਾਵੇ ਤਾਂ ਅੱਜ ਇੱਕ ਵਾਰੀ ਫਿਰ ਉਲਾਰ ਦੀ ਸਥਿਤੀ ਉੱਭਰ ਰਹੀ ਹੈ। ਸੈਕਸ ਸਿੱਖਿਆ ਦੀ ਲੋੜ ਵਾਲੇ ਮਾਹੌਲ ਦਾ ਫਾਇਦਾ ਉਠਾ ਕੇ ਮੀਡੀਆ ਆਪਣੀ ਨਾਂਹ ਪੱਖੀ ਭੂਮਿਕਾ ਨਿਭਾ ਰਿਹਾ ਹੈ। ਸੈਕਸ ਪ੍ਰਤੀ ਅਪਣਾਏ ਮੀਡੀਆ ਦੇ ਦ੍ਰਿਸ਼ਟੀਕੋਣ ਨੂੰ, ਉਸ ਵਿੱਚ ਪੇਸ਼ ਅੰਗ ਪ੍ਰਦਰਸ਼ਨ ਅਤੇ ਭੜਕਾਊ-ਉਕਸਾਊ ਹਰਕਤਾਂ ਨੂੰ ਅਸੀਂ ਸੈਕਸ ਪ੍ਰਤੀ ਸਿੱਖਿਆ ਨਾਲ ਜੋੜਨ ਲੱਗ ਪਏ ਹਾਂ। ਟੀ.ਵੀ. ਤੇ ਆਉਂਦੇ ਸੀਰੀਅਲਾਂ ਵਿੱਚ ਪੇਸ਼ ਹੁੰਦੇ ਰਿਸ਼ਤਿਆਂ ਦੀ ਬਣਤਰ ਵੀ ਸੈਕਸ ਪ੍ਰਤੀ ਖੁੱਲ੍ਹ ਦਾ ਜੋ ਦ੍ਰਿਸ਼ ਪੇਸ਼ ਕਰ ਰਹੀ ਹੈ, ਉਹ ਵੀ ਅਚੇਤ ਸਾਡੇ ਮਨ ਦਾ ਹਿੱਸਾ ਬਣਾਈ ਜਾ ਰਹੀ ਹੈ। ਮੀਡੀਆ ਵੱਲੋਂ ਪ੍ਰਦਰਸ਼ਿਤ ਇਹ ਪਹਿਲੂ ਵੀ ਓਨਾ ਹੀ ਨਿੰਦਣਯੋਗ ਹੈ ਜਿੰਨਾ ਸੈਕਸ ਦੀ ਸਹੀ ਜਾਣਕਾਰੀ ਨੂੰ ਲੁਕਾਉਣਾ ਤੇ ਉਸ ਦੀ ਗਲਤ ਤੇ ਤੋੜਵੀਂ-ਮੋੜਵੀਂ ਤਸਵੀਰ ਪੇਸ਼ ਕਰਨਾ। ਇਸ ਸਥਿਤੀ ਵਿੱਚ ਸੈਕਸ ਦੀ ਵਿਗਿਆਨਕ ਜਾਣਕਾਰੀ ਦੀ ਮਹੱਤਤਾ ਹੋਰ ਵਧ ਜਾਂਦੀ ਹੈ। ਸੈਕਸ ਬਾਰੇ ਪ੍ਰੋੜਤਾ ਅਤੇ ਜਾਣਕਾਰੀ ਤੋਂ ਸਹੀ ਮਤਲਬ ਇਹ ਹੈ ਕਿ ਜਿਵੇਂ ਅਸੀਂ ਬਚਪਨ ਵਿੱਚ ਵਿੱਚ ਬੱਚੇ ਦੇ ਸਰੀਰਕ ਵਿਕਾਸ ਬਾਰੇ ਜਾਨਣ ਦੇ ਇਛੁੱਕ ਹੁੰਦੇ ਹਾਂ : ਭਾਵ ਕਦੋਂ ਤੁਰਨਾ ਸ਼ੁਰੂ ਕਰੇਗਾ, ਕਦੋਂ ਪਹਿਲਾ ਦੰਦ ਕੱਢੇਗਾ, ਕਦੋਂ ਬੋਲਣਾ ਸ਼ੁਰੂ ਕਰੇਗਾ, ਭੱਜੇਗਾ ਕਿਸ ਉਮਰ ਤੇ ਆਦਿ। ਇਸੇ ਤਰ੍ਹਾਂ ਜਦ 13-14 ਸਾਲ ਦੀ ਉਮਰ ਤੇ ਬੱਚੇ ਦੇ ਸੈਕਸ ਅੰਗ ਵਿਕਸਿਤ ਹੋਣੇ ਸ਼ੁਰੂ ਹੋ ਜਾਂਦੇ ਹਨ (ਜੋ ਕਿ ਵੈਸੇ ਤਾਂ ਜਨਮ ਵੇਲੇ ਹੀ ਬੱਚੇ ਅੰਦਰ ਹੁੰਦੇ ਹਨ) ਉਦੋਂ ਕੀ ਵਾਪਰਦਾ ਹੈ, ਬੱਚੇ ਨੂੰ ਕੀ ਮਹਿਸੂਸ ਹੁੰਦਾ ਹੈ। ਕਿਹੜੇ-ਕਿਹੜੇ ਹਾਰਮੋਨਜ਼ ਉਸ ਵਿੱਚ ਪੈਦਾ ਹੁੰਦੇ ਹਨ ਤੇ ਉਹਨਾਂ ਹਾਰਮੋਨਜ਼ ਦਾ ਕੀ ਅਸਰ ਹੁੰਦਾ ਹੈ। 13-14 ਸਾਲ ਦੀ ਉਮਰ ਵਿੱਚ ਸ਼ੁਰੂ ਹੋਣ ਵਾਲੀ ਇਹ ਪ੍ਰਕ੍ਰਿਆ 18 ਤੋਂ 20 ਸਾਲ ਦੀ ਉਮਰ ਤੱਕ ਜਾਰੀ ਰਹਿੰਦੀ ਹੈ। ਇਹਨਾਂ 6-7 ਸਾਲਾਂ ਦੌਰਾਨ ਜੋ ਤਬਦੀਲੀਆਂ ਵਾਪਰਦੀਆਂ ਹਨ ਉਨ੍ਹਾਂ ਦੀ ਵਿਗਿਆਨਕ ਜਾਣਕਾਰੀ ਜਰੂਰੀ ਹੈ ਅਤੇ ਇਸ ਬਾਰੇ ਸਾਰੇ ਕਿਸ਼ੋਰਾਂ ਨੂੰ ਜਾਨਣਾ ਚਾਹੀਦਾ ਹੈ। ਵਿਗਿਆਨਕ ਤੌਰ ਤੇ ਕਿਸ਼ੋਰ ਅਵਸਥਾ ਦੇ ਤਿੰਨ ਪੜ੍ਹਾਅ ਹਨ। ਦਸ ਸਾਲ ਤੋਂ ਬਾਰਾਂ ਸਾਲ ਤੱਕ, ਫਿਰ ਪੰਦਰਾਂ ਅਤੇ ਅਠਾਰਾਂ ਸਾਲਾਂ ਤੱਕ ਇਹਨਾਂ ਤਿੰਨਾਂ ਪੜਾਵਾਂ ਵਿੱਚ ਹੋਣ ਤਬਦੀਲੀਆਂ ਦੇ ਆਧਾਰ ਤੇ ਸੈਕਸ ਸਿੱਖਿਆ ਨੂੰ ਉਸਾਰਨਾ ਚਾਹੀਦਾ ਹੈ। ਇਸ ਸਾਰੀ ਅਵਸਥਾ ਬਾਰੇ ਮਾਪਿਆਂ ਅਤੇ ਅਧਿਆਪਕਾਂ ਵੱਲੋਂ ਪਹਿਲ ਕਰਨ ਅਤੇ ਸਮਝਣ ਦੀ ਲੋੜ ਹੈ।

ਆਮ ਤੌਰ ਤੇ ਇਹ ਧਾਰਨਾ ਵੇਖਣ ਵਿੱਚ ਆਉਂਦੀ ਹੈ ਕਿ ਸੈਕਸ ਸਿੱਖਿਆ ਦੇਣ ਬਾਰੇ ਚਰਚਾ ਛਿੜਨ ਤੇ ਜ਼ਿਆਦਾਤਰ ਨਾਂਹ ਪੱਖੀ ਰਵੱਈਆ ਹੀ ਉੱਭਰਦਾ ਹੈ ਫਿਰ ਇਹ ਗੱਲ ਚਲਦੀ ਹੈ ਕਿ ਇਸ ਨੂੰ ਪੜ੍ਹਾਉਣਾ ਔਖਾ ਹੈ, ਇਹ ਸੰਭਵ ਨਹੀਂ। ਫਿਰ ਸਾਡੀ ਚਰਚਾ ਦਾ ਮੁੱਖ਼ ਕੇਂਦਰ ਇਹ ਬਣਦਾ ਹੈ ਕਿ ਸੈਕਸ ਸਿੱਖਿਆ ਦੀ ਬਜਾਏ ਨੈਤਿਕ ਸਿੱਖਿਆ ਤੇ ਜ਼ੋਰ ਦਿਓ। ਇਸ ਤੋਂ ਅੰਤਮ ਭਾਵ ਹੁੰਦਾ ਹੈ ਕਿ ਸੈਕਸ ਤੋਂ ਦੂਰ ਰਿਹਾ ਜਾਵੇ। ਨੈਤਿਕ ਸਿੱਖਿਆ ਜਰੂਰੀ ਹੈ, ਇਸ ਦਾ ਮਹੱਤਵ ਹੈ ਪਰ ਇਹ ਸੈਕਸ ਸਿੱਖਿਆ ਦਾ ਬਦਲ ਨਹੀਂ ਹੈ। ਦੋਹਾਂ ਦੀ ਆਪਣੀ ਭੂਮਿਕਾ ਹੈ ਅਤੇ ਆਪਣੀ ਅਹਿਮੀਅਤ ਹੈ। ਸੈਕਸ ਪ੍ਰਤੀ ਵੀ, ਸੈਕਸ ਸਬੰਧਾਂ ਪ੍ਰਤੀ ਵੀ, ਨੈਤਿਕ ਨਿਯਮਾਂ ਤੇ ਨੈਤਿਕ ਕਦਰਾਂ ਕੀਮਤਾਂ ਦੀ ਆਪਣੀ ਥਾਂ ਹੈ ਪਰ ਸੈਕਸ ਸਮੱਸਿਆਵਾਂ ਦਾ ਹੱਲ ਨੈਤਿਕ ਨਿਯਮਾਂ ਵਿੱਚ ਨਹੀਂ ਹੈ। ਕਈ ਪਹਿਲੂਆਂ ਤੋਂ ਨੈਤਿਕ ਨਿਯਮਾਂ ਵਿੱਚ ਵਿਗਾੜ ਦੀ ਭੂਮਿਕਾ ਸਗੋਂ ਵੱਧ ਹੈ। ਇੱਥੇ ਇਹ ਗੱਲ ਜਾਨਣੀ ਸਮਝਣੀ ਬਣਦੀ ਹੈ ਕਿ ਸੈਕਸ ਨਾਲ ਜੁੜੇ ਨੈਤਿਕਤਾ ਦੇ ਨੇਮ ਹਜ਼ਾਰਾਂ ਸਾਲ ਪੁਰਾਣੇ ਹਨ ਤੇ ਸੈਕਸ ਪ੍ਰਕ੍ਰਿਆ ਦੀ ਵਿਗਿਆਨਕ ਸਮਝ ਅਜੋਕੇ ਸਮੇਂ ਦਾ ਨਤੀਜਾ ਹੈ। ਗਿਆਨ ਦਾ ਇਹ ਫਰਕ ਦੋਹਾਂ ਨੂੰ ਕਾਫ਼ੀ ਭੰਬਲ-ਭੂਸੇ ਵਿੱਚ ਪਾਈ ਰੱਖਣ ਦਾ ਜ਼ਰੀਆ ਬਣਦਾ ਹੈ। ਜਦੋਂ ਕੋਈ ਆਪਣੇ ਸਵਾਰਥੀ ਮਕਸਦ ਲਈ ਲੋੜ ਅਨੁਸਾਰ ਇਹਨਾਂ ਸ੍ਰੋਤਾਂ ਵਿੱਚ ਗਿਆਨ ਦੀ ਚੋਣ ਕਰਦਾ ਹੈ।

ਇਹ ਇੱਕ ਮਨੋ ਵਿਗਿਆਨਕ ਪਹਿਲੂ ਹੈ ਕਿ ਜਾਣਕਾਰੀ ਦੇ ਲੁਕੋਅ ਨਾਲ ਜਾਂ ਉਸ ਨੂੰ ਮਿੱਥ ਬਣਾ ਕੇ ਪੇਸ਼ ਕਰਨ ਨਾਲ ਵੱਧ



ਨੁਕਸਾਨ ਹੁੰਦਾ ਹੈ। ਇਹ ਵਿਗਿਆਨਕ ਤਜਰਬੇ ਦੇ ਤੱਥ ਹਨ ਕਿ ਜਿਨ੍ਹਾਂ ਮੁਲਕਾਂ ਵਿੱਚ ਸੈਕਸ ਸਿੱਖਿਆ ਨੂੰ ਵਿਗਿਆਨਕ ਢੰਗ ਨਾਲ, ਬੱਚਿਆਂ ਦੀ ਸਮਝਦਾਰੀ ਦਾ ਹਿੱਸਾ ਬਣਾਇਆ ਗਿਆ ਹੈ ਉੱਥੇ ਸਿੱਟੇ ਵਧੀਆ ਨਿਕਲੇ ਕਿਸ਼ੋਰ ਅਤੇ ਜਵਾਨ ਘੱਟ ਭਟਕੇ ਹਨ ਅਤੇ ਸੈਕਸ ਪ੍ਰਤੀ ਸਿਹਤਮੰਦ ਰਹੇ ਹਨ।

ਮਸਲਾ ਸੈਕਸ ਸਿੱਖਿਆ ਦੀ ਸ਼ੁਰੂਆਤ ਦਾ ਹੈ। ਇਹ ਠੀਕ ਹੈ ਕਿ ਏਨੇ ਲੰਮੇ ਸਮੇਂ ਤੋਂ ਬਾਅਦ ਜਦੋਂ ਅਸੀਂ ਇਸ ਵਰਜਿਤ ਵਿਸ਼ੇ ਨਾਲ ਜੁੜੀਆਂ ਦੀਵਾਰਾਂ ਨੂੰ ਤੋੜਾਂਗੇ ਤਾਂ ਔਖਿਆਈ ਤਾਂ ਹੋਵੇਗੀ ਹੀ ਪਰ ਇਹ ਗੱਲ ਮੰਨਣੀ ਚਾਹੀਦੀ ਹੈ ਕਿ ਔਖਿਆਈ ਦਾ ਇੱਕ ਮੁਢਲਾ ਪੜਾਅ ਹੁੰਦਾ ਹੈ ਜੋ ਕਿ ਬਹੁਤਾ ਲੰਮਾ ਨਹੀਂ ਹੁੰਦਾ। ਉਸ ਤੋਂ ਬਾਅਦ ਇਹ ਸਹਿਜਤਾ ਵਿੱਚ ਚਲਾ ਜਾਂਦਾ ਹੈ। ਦੂਸਰੀ ਗੱਲ, ਅਸੀਂ ਹਰ ਖ਼ੇਤਰ ਵਿੱਚ ਵਿਗਿਆਨਕ ਖ਼ੋਜਾਂ ਕੀਤੀਆਂ ਹਨ ਅਤੇ ਕਰ ਰਹੇ ਹਾਂ ਫਿਰ ਇਹ ਕਿਵੇਂ ਸੰਭਵ ਹੈ ਕਿ ਬੱਚਿਆਂ ਨੂੰ ਸੈਕਸ ਸਿੱਖਿਆ ਦੇਣ ਲਈ ਕੋਈ ਵਧੀਆ ਢੰਗ ਹੀ ਨਾ ਲੱਭਿਆ ਜਾ ਸਕੇ। ਸੈਕਸ ਸਿੱਖਿਆ ਦੀ ਸ਼ੁਰੂਆਤ ਮੁਢਲੀ ਉਮਰ ਦੇ ਪੜ੍ਹਾਅ ਤੋਂ ਕਰਨ ਦੀ ਲੋੜ ਹੈ। ਜਦੋਂ ਅਸੀਂ ਬੱਚੇ ਨੂੰ ਉਸ ਦੇ ਸਰੀਰ ਦੇ ਸਾਰੇ ਅੰਗਾਂ ਦੇ ਨਾਂ ਰਟਵਾਉਂਦੇ ਹਾਂ, ਪੁੱਛਦੇ ਹਾਂ। ਸਹਿਜ ਢੰਗ ਦੇ ਨਾਲ, ਉਸ ਨੂੰ ਸਾਰੇ ਅੰਗਾਂ ਦੇ ਨਾਲ, ਸੈਕਸ ਨਾਲ ਜੁੜੇ ਅੰਗਾਂ ਦੇ ਨਾਂ ਵੀ ਦੱਸਾਂਗੇ ਤਾਂ ਆਪਣੇ ਆਪ ਨੂੰ ਲੁਕੋਅ ਦੀ ਦੀਵਾਰ ਹੌਲੀ-ਹੌਲੀ ਡਿੱਗੇਗੀ। ਇਹ ਵੀ ਔਖਾ ਪ੍ਰਤੀਤ ਹੋਵੇਗਾ ਕਿਉਂਕਿ ਇਹਨਾਂ ਅੰਗਾਂ ਦਾ ਨਾਂ ਅਸੀਂ ਸਾਰੀ ਉਮਰ ਨਹੀਂ ਲੈਂਦੇ। ਦਰਅਸਲ ਇਹ ਸਾਡੀ ਮਨੋ ਸਥਿਤੀ ਦਾ ਹਿੱਸਾ ਹੈ ਕਿ ਜੋ ਸਾਡੇ ਮਨ ਵਿੱਚ ਸਥਾਪਿਤ ਹੈ, ਉਸ ਦੇ ਉਲਟ ਅਸੀਂ ਵੇਖ ਸੁਣ ਨਹੀਂ ਸਕਦੇ। ਮੁੰਡੇ ਵਾਲ ਵਧਾ ਲੈਣ, ਕਮੀਜ਼ ਸਲਵਾਰ ਪਾ ਲੈਣ ਤਾਂ ਸਾਨੂੰ ਲੱਗੇਗਾ ਕੁਝ ਸਮਾਂ ਪਹਿਲਾਂ ਔਰਤ ਸਕੂਟਰ-ਕਾਰ ਚਲਾਉਂਦੀ ਅਜੀਬ ਲਗਦੀ ਸੀ। ਅਸੀਂ ਜਿਨ੍ਹਾਂ ਸ਼ਬਦਾਂ ਨੂੰ ਹਜ਼ਾਰਾਂ ਸਾਲਾਂ ਤੋਂ ਨਹੀਂ ਉਚਰਿਆ (ਉਂਜ ਅਸੀਂ ਸੁਚੇਤ-ਅਚੇਤ ਗਾਲ੍ਹਾਂ ਵਿੱਚ ਇਹਨਾਂ ਦੀ ਵਰਤੋ ਦੀ ਕੋਈ ਕਸਰ ਨਹੀਂ ਛੱਡਦੇ) ਤਾਂ ਅਜੀਬ ਲਗਦਾ ਹੈ। ਜਦੋਂ ਕਿ ਸਾਡੇ ਕੋਲ ਇਹਨਾਂ ਅੰਗਾਂ ਦਾ ਸਾਹਿਤਿਕ ਸ਼ਬਦਾਵਲੀ ਮੌਜੂਦ ਹੈ। ਜੇਕਰ ਉਸ ਦੀ ਘਾਟ ਹੈ ਤਾਂ ਉਸ ਦੀ ਵੀ ਤਲਾਸ਼ ਕੀਤੀ ਜਾ ਸਕਦੀ ਹੈ, ਘੜੀ ਵੀ ਜਾ ਸਕਦੀ ਹੈ। ਗੱਲ ਸ਼ੁਰੂਆਤ ਕਰਨ ਤੇ ਮੁੱਢ ਬੰਨਣ ਦੀ ਹੈ।

ਇਸ ਤੋਂ ਇਲਾਵਾ ਮਿੱਥਾਂ ਨੂੰ ਤੋੜਨਾ ਵੀ ਔਖਾ ਹੁੰਦਾ ਹੈ। ਸਮਾਜ ਵਿੱਚ ਹਰ ਕਾਰਜ ਨਾਲ ਜੁੜੇ ਅੰਧ ਵਿਸ਼ਵਾਸ, ਲੋਕਾਂ ਦੀ ਮਾਨਸਿਕਤਾ ਦਾ ਹਿੱਸਾ ਬਣਦੇ ਰਹਿੰਦੇ ਹਨ ਅਤੇ ਉਹ ਅਚੇਤ-ਸੁਚੇਤ ਲੋਕਾਂ ਵਿੱਚ ਫ਼ੈਲਦੇ ਰਹਿੰਦੇ ਹਨ ਅਤੇ ਫ਼ੈਲਾਏ ਵੀ ਜਾਂਦੇ ਹਨ। ਚੰਨ ਅਤੇ ਸੂਰਜ ਗ੍ਰਹਿਣ ਬਾਰੇ ਤਾਂ ਅੱਜ-ਕੱਲ੍ਹ ਹਰ ਸਕੂਲੀ ਬੱਚੇ ਦੇ ਪਾਠਕ੍ਰਮ ਵਿੱਚ ਇਸ ਦੀ ਸੱਚਾਈ ਤੋਂ ਜਾਣੂੰ ਕਰਵਾਇਆ ਜਾਂਦਾ ਹੈ ਪਰ ਗ੍ਰਹਿਣ ਮੌਕੇ ਧਾਰਮਿਕ ਥਾਵਾਂ ਤੇ ਇਸ਼ਨਾਨ ਅਤੇ ਦਾਨ ਪੁੰਨ ਦੀ ਪ੍ਰੰਪਰਾ ਅਜੇ ਵੀ ਉਸੇ ਜ਼ੋਰਾਂ ਤੇ ਹੈ। ਸੈਕਸ ਭਾਵੇਂ ਵਰਜਿਤ ਵਿਸ਼ਾ ਹੈ ਪਰ ਸੈਕਸ ਨਾਲ ਜੁੜੇ ਮਿੱਥ, ਤਾਕਤ ਜਵਾਨੀ ਦਾ ਸੰਕਲਪ, ਵੀਰਜ ਦਾ ਸੈਂਕੜੇ ਬੂੰਦਾਂ ਖ਼ੂਨ ਤੋਂ ਬਣੇ ਹੋਣਾ ਆਦਿ ਅਤੇ ਹੋਰ ਪਹਿਲੂ ਵੀ ਸਭ ਲੋਕਾਂ ਵਿੱਚ ਪ੍ਰਚਲਿਤ ਹੁੰਦੇ ਰਹਿੰਦੇ ਹਨ। ਇਹ ਜਾਣਕਾਰੀ ਕੌਣ ਪਹੁੰਚਾਉਂਦਾ ਹੈ। ਅਸੀਂ ਸੈਕਸ ਪ੍ਰਤੀ ਵਿਗਿਆਨਕ ਜਾਣਕਾਰੀ ਦੇਣ ਦੀ ਗੱਲ ਵੱਲੋਂ ਔਖਿਆਈ ਮਹਿਸੂਸ ਕਰਦੇ ਹਾਂ, ਉਸ ਨੂੰ ਵਿਧੀਵਤ ਵਿਗਿਆਨਕ ਰੂਪ ਵਿੱਚ ਨਹੀਂ ਦੇਣਾ ਚਾਹੁੰਦੇ ਜਦੋਂ ਕਿ ਇਸ ਦਾ ਗੈਰ ਵਿਗਿਆਨਕ ਪ੍ਰਚਾਰ ਜਾਰੀ ਹੈ। ਸਾਨੂੰ ਇਸ ਪੱਖ਼ ਤੋਂ ਚਰਚਾ ਛੇੜਨ ਚਾਹੀਦੀ ਹੈ ਕਿ ਸੈਕਸ ਸਿੱਖਿਆ ਰਾਹੀਂ ਕਿਹੜਾ ਪਹਿਲੂ ਕਿਸ ਪੜਾਅ ਤੇ, ਕਿਸ ਢੰਗ ਨਾਲ ਵਧੀਆ ਗੱਲ ਪਹੁੰਚਾਉਣ ਦਾ ਜ਼ਰੀਆ ਬਣੇ, ਨਾਂ ਕਿ ਮੁੱਢੋਂ-ਸੁੱਢੋਂ ਹੀ ਇਸ ਨੂੰ ਅੱਖੋਂ ਪਰੋਖੇ ਕਰ ਦਿੱਤਾ ਜਾਵੇ।

*47, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ,*
*ਅੰਮ੍ਰਿਤਸਰ)98158-08506*

## ਰੱਬ ਇੱਕ ਮਿੱਥ

ਉੱਘੇ ਸਾਹਿਤਕਾਰ ਨਰਪਿੰਦਰ ਰਤਨ ਹੁਰਾਂ ਚੰਡੀਗੜ੍ਹ ਵਿੱਚ ਹੋਏ ਇੱਕ ਸੈਮੀਨਾਰ ਦੌਰਾਨ ਆਪਣਾ ਦਿਲਚਸਪ ਤਜਰਬਾ ਸਾਂਝਾ ਕਰਦਿਆਂ ਦੱਸਿਆ ਕਿ ਆਪਣੀ ਇੰਗਲੈਂਡ ਫ਼ੇਰੀ ਦੌਰਾਨ ਮੈਨੂੰ ਇੱਕ ਵਿਚਾਰ ਚਰਚਾ ਵਿੱਚ ਹਿੱਸਾ ਲੈਣ ਦਾ ਮੌਕਾ ਮਿਲਿਆ ਜਿਸ ਦਾ ਵਿਸ਼ਾ ਸੀ : God A Myth or A Reality ? ਇਹ ਵਿਸ਼ਾ ਸੈਮੀਨਾਰ ਹਾਲ ਵਿੱਚ ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਸੀ। ਉਹਨਾਂ ਕਿਹਾ ਕਿ ਜਦ ਮੇਰੀ ਵਾਰੀ ਆਈ ਤਾਂ ਮੈਂ ਕਿਹਾ ਕਿ ਇਹ ਸੁਆਲ ਤਾਂ ਸੁਆਲ ਹੀ ਨਹੀਂ ਹੈ ਕਿਉਂਕਿ ਇਸ ਦਾ ਸਪਸ਼ਟ ਜਵਾਬ ਸੁਆਲ ਵਿੱਚ ਹੀ ਛੁਪਿਆ ਹੋਇਆ ਹੈ। ਬਿਨਾਂ ਸ਼ੱਕ, ਰੱਬ ਇੱਕ ਮਿੱਥ ਹੈ, ਅਸਲੀਅਤ ਨਹੀਂ। ਜੇ ਉਹ ਅਸਲੀਅਤ ਵਿੱਚ ਹੁੰਦਾ ਤਾਂ ਉਸ ਬਾਰੇ ਸਵਾਲ ਹੀ ਨਹੀਂ ਸੀ ਉਠਾਇਆ ਜਾ ਸਕਦਾ। ਕਦੇ ਕਿਸੇ ਨੇ ਇਹ ਸਵਾਲ ਕੀਤਾ ਹੈ : Sun A Myth or A Reality? Erth A Myth or a Reality ? ਕਿਉਂਕਿ ਸੂਰਜ ਤੇ ਧਰਤੀ ਅਸਲੀਅਤ ਹਨ, ਇਹ ਸਭ ਜਾਣਦੇ ਹਨ ਪਰ ਰੱਬ ਬਾਰੇ ਉਠਾਏ ਗਏ ਇਸ ਸੁਆਲ ਦਾ ਮਤਲਬ ਹੈ ਕਿ ਰੱਬ ਅਸਲੀਅਤ ਨਹੀਂ ਬਲਕਿ ਮਿੱਥ ਹੈ।

## ਮਿਹਨਤ ਦੀ ਜਿੱਤ

ਵਿਗਿਆਨ ਦੱਸਦਾ ਹੈ ਕਿ ਨਿਰਾਸ਼ਾ ਮਿਲਣ ਤੇ ਜਿਹੜਾ ਇਨਸਾਨ ਹੋਰ ਪ੍ਰੇਰਨਾ ਨਾਲ ਕੰਮ ਕਰਦਾ ਹੈ ਉਸ ਨੂੰ ਸਫ਼ਲਤਾ ਮਿਲਦੀ ਹੈ। ਮਹਾਨ ਵਿਗਿਆਨੀਆਂ ਵਿੱਚ ਇਹ ਗੁਣ ਹੁੰਦੇ ਹਨ। ਉਹ ਲਗਾਤਾਰ ਕਈ ਵਾਰ ਅਸਫਲ ਹੁੰਦੇ ਹਨ ਪਰ ਯਤਨ ਨਹੀਂ ਛੱਡਦੇ, ਫਿਰ ਕੰਮ ਵਿੱਚ ਲੱਗ ਜਾਂਦੇ ਹਨ। ਵਿਗਿਆਨੀ ਐਡੀਸਨ ਅਲਵਾ ਬਲਬ ਦਾ ਨਮੂਨਾ ਬਣਾਉਣ ਸਮੇਂ 40 ਵਾਰ ਅਸਫ਼ਲ ਹੋਇਆ ਸੀ। ਉਸ ਨੂੰ 41ਵੀਂ ਵਾਰ ਸਫ਼ਲਤਾ ਮਿਲੀ ਸੀ। ਉਹ ਮਹਾਨ ਵਿਗਿਆਨੀ ਸਾਡੇ ਲਈ ਉਦਾਹਰਣ ਮਾਤਰ ਹੈ। ਐਡੀਸਨ ਹਮੇਸ਼ਾ ਖ਼ੁਸ਼ ਰਹਿੰਦਾ ਸੀ ਤੇ ਆਪਣੀ ਸਫ਼ਲਤਾ ਦਾ ਕਾਰਣ ਵੀ ਪ੍ਰਸੰਨਤਾ ਨੂੰ ਹੀ ਮੰਨਦਾ ਸੀ। ਲਗਾਤਾਰ ਸਖ਼ਤ ਮਿਹਨਤ ਵਿੱਚ ਉਸ ਦਾ ਵਿਸ਼ਵਾਸ ਸੀ। ਪਹਿਲੀ ਵਾਰ ਜਦ ਉਹ ਆਪਣੇ ਬਲਬਾਂ ਦੀ ਨੁਮਾਇਸ਼ ਲਾ ਕੇ ਬੈਠਾ ਸੀ ਤਾਂ ਬਲਬਾਂ ਨੂੰ ਵੇਖਣ ਵਾਲੇ ਲੋਕਾਂ ਦੀ ਭੀੜ ਵਿੱਚ ਬ੍ਰਿਟੇਨ ਦੀ ਮਹਾਰਾਣੀ ਵੀ ਸ਼ਾਮਲ ਸੀ।

# ਰਹੱਸਮਈ ਵਿਸਫ਼ੋਟ

ਡਾ.ਡੀ.ਪੀ. ਸਿੰਘ

ਅਚਾਨਕ ਹੀ ਵਿਸਫ਼ੋਟ ਹੀ ਆਵਾਜ਼ ਆਈ। ਨੰਗਲ ਸ਼ਹਿਰ ਦੇ ਪ੍ਰੀਤ ਨਗਰ ਦੇ ਲਾਲਾ ਕੁਲਭੂਸ਼ਣ ਦਾਸ ਖਰਬੰਦਾ ਦੇ ਤਿੰਨ ਮੰਜ਼ਿਲੇ ਮਕਾਨ ਦੇ ਦਰਵਾਜ਼ੇ ਚੁਗਾਠਾਂ ਸਮੇਤ ਬਾਹਰ ਜਾ ਡਿੱਗੇ। ਖਿੜਕੀਆਂ ਦੇ ਸ਼ੀਸ਼ੇ ਚੂਰ-ਚੂਰ ਹੋ ਦੂਰ ਤੱਕ ਖਿੰਡਰ ਗਏ। ਚਾਰੋਂ ਪਾਸੇ ਦਹਿਸ਼ਤ ਦੀ ਲਹਿਰ ਦੌੜ ਗਈ।

ਲਾਲ ਕੁਲਭੂਸ਼ਣ ਦਾ ਪਰਿਵਾਰ ਡਰ ਨਾਲ ਥਰ-ਥਰ ਕੰਬ ਰਿਹਾ ਸੀ। ਉਨ੍ਹਾਂ ਦੇ ਜੀਵਨ ਵਿੰਚ ਅਜਿਹਾ ਪਹਿਲਾਂ ਕਦੇ ਨਹੀਂ ਸੀ ਵਾਪਰਿਆ। ਹਨੇਰੀ ਰਾਤ ਵਿੱਚ ਅਜਿਹੀ ਘਟਨਾ...ਤੋਬਾ...ਤੋਬਾ। ਸਾਰਾ ਟੱਬਰ ਘਰੋਂ ਨੱਠ ਕੇ ਬਾਹਰ ਖੁੱਲ੍ਹੇ ਮੈਦਾਨ ਵਿੱਚ ਆ ਗਿਆ। ਪਤਾ ਨਹੀਂ ਹੋਰ ਕੀ ਹੋਣ ਵਾਲਾ ਸੀ। ਬੱਚੇ ਡਰ ਦੇ ਮਾਰੇ ਡਡਿਆ ਗਏ ਸਨ। ਕੁਝ ਸਮਝ ਨਹੀਂ ਆ ਰਿਹਾ ਸੀ ਕਿ ਕੀ ਵਾਪਰਿਆ ਹੈ? ਅਚਾਨਕ ਹੋਏ ਵਿਸਫ਼ੋਟ ਕਾਰਣ, ਨੇੜਲੇ ਘਰਾਂ ਅੰਦਰ ਗੂੜ੍ਹੀ ਨੀਂਦ ਸੁੱਤੇ ਲੋਕ ਅੱਭੜਵਾਹੇ ਜਾਗ ਪਏ। ਆਂਢ-ਗੁਆਂਢ ਵਿੱਚ ਵੀ ਚੀਖ਼-ਚਿਹਾੜੇ ਦਾ ਮਾਹੌਲ ਬਣ ਗਿਆ। ਲਾਲੇ ਨੇ ਸੋਚਿਆ,'ਕਿਧਰੇ ਅੱਤਵਾਦੀਆਂ ਦਾ ਕੰਮ ਤਾਂ ਨਹੀਂ ਇਹ ਵਿਸਫ਼ੋਟ, ਮਸੀਂ ਤਾਂ ਪੰਜਾਬ ਨੂੰ ਠੰਡ ਪਈ ਸੀ, ਲੰਬੇ ਸਮੇਂ ਦੀ ਤ੍ਰਾਸਦੀ ਪਿੱਛੋਂ। ਇਹ ਫਿਰ ਪਤਾ ਨਹੀਂ ਕੀ ਹੋ ਗਿਆ।' ਉਸ ਵਿਸਫ਼ੋਟ ਪਿੱਛੋਂ ਕਾਫ਼ੀ ਦੇਰ ਤੱਕ ਕੁਝ ਨਾ ਵਾਪਰਿਆ। ਤਦ ਹੀ ਹੌਲੀ-ਹੌਲੀ ਨਾਲ ਦੇ ਘਰਾਂ ਵਿੱਚ ਪਹਿਲਾਂ ਰੌਸ਼ਨੀਆਂ ਜਗੀਆਂ ਤੇ ਖੜ੍ਹ-ਖੜ੍ਹ ਕਰਦੇ ਦਰਵਾਜ਼ੇ ਖੁੱਲ੍ਹਣ ਲੱਗੇ।

ਆਂਢ-ਗੁਆਂਢ ਦੇ ਮਰਦ ਤੇ ਔਰਤਾਂ ਲਾਲਾ ਕੁਲਭੂਸ਼ਣ ਦੇ ਪਰਿਵਾਰ ਦੇ ਆਲੇ ਦੁਆਲੇ ਆ ਜੁੜੇ। ਹਰੇਕ ਦੇ ਚਿਹਰੇ ਉੱਤੇ ਸਵਾਲੀਆ ਨਿਸ਼ਾਨ ਸੀ।

ਕੀ ਹੋਇਆ? ਕਿਉਂ ਹੋਇਆ? ਕਿਵੇਂ ਹੋਇਆ?

ਹੋਏ ਨੁਕਸਾਨ ਨੂੰ ਦੇਖਦੇ ਹੋਏ ਹਰ ਕੋਈ ਸ਼ਸ਼ੋਪੰਜ ਵਿੱਚ ਸੀ।

'ਇਹ ਤਾਂ ਕੋਈ ਗ਼ੈਬੀ ਤਾਕਤ ਪ੍ਰਗਟ ਹੋਈ ਲਗਦੀ ਹੈ।' ਕਿਸੇ ਪੋਪਲੇ ਮੂੰਹ ਵਾਲੀ ਬੁੱਢੀ ਦੇ ਬੋਲ ਸਨ।

'ਜਰੂਰ ਕਿਸੇ ਭੂਤ-ਪ੍ਰੇਤ ਦਾ ਸਾਇਆ ਹੈ, ਆਪਣੀ ਤਕਤ ਦਿਖਾਈ ਹੈ, ਉਸ ਨੇ।' ਸਿਰੋਂ ਗੰਜਾ ਤੇ ਕੰਨਪਟੀਆਂ ਉੱਤੇ ਖਿੱਲਰੇ ਖਿਚੜੀ ਰੰਗੇ ਵਾਲਾਂ ਵਾਲਾ ਬੁੱਢਾ ਬੋਲ ਰਿਹਾ ਸੀ।

'ਨਹੀਂ-ਨਹੀਂ! ਇਹ ਤਾਂ ਕਿਸੇ ਜਿੰਨ ਦਾ ਕਾਰਾ ਲਗਦਾ ਹੈ। ਅੰਨ੍ਹੀ ਤਾਕਤ ਵਾਲੇ ਜਿੰਨ ਦਾ। ਪੱਕੀ ਗੱਲ ਹੈ ਇਹ, ਨਹੀਂ ਤਾਂ ਏਨੇ ਪੱਕੇ ਦਰਵਾਜ਼ੇ ਕਿਵੇਂ ਜੜ੍ਹੋਂ ਪੁੱਟੇ ਗਏ ਭਲਾਂ।' ਕੋਈ ਹੋਰ ਬੋਲਿਆ।

'ਕਿਸੇ ਸਿਆਣੇ ਨੂੰ ਬੁਲਾਓ ਜਲਦੀ, ਪਤਾ ਨਹੀਂ ਹੋਰ ਕੀ ਵਾਪਰਨ ਵਾਲਾ ਹੈ?'

'ਨਹੀਂ-ਨਹੀਂ ਕਿਸੇ ਤਾਂਤਰਿਕ ਦੀ ਲੋੜ ਹੈ ਇੱਥੇ ਤਾਂ। ਕੋਟ ਨਗਾਰੇ ਵਾਲਾ ਤਾਂਤਰਿਕ ਹੀ ਹੱਥ ਪਾਊ, ਇਹੋ ਜਿਹੇ ਕੇਸ ਨੂੰ। ਮਾੜੇ ਮੋਟੇ ਦੇ ਵਸ ਦੀ ਗੱਲ ਨਹੀਂ ਲੱਗਦੀ ਇਹ।'

ਆਂਢ ਗੁਆਂਢ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਘਰ ਦੀ ਬਜ਼ੁਰਗ ਔਰਤ ਨੂੰ ਤਾਂ ਗਸ਼ ਹੀ ਪੈ ਗਈ।

'ਪਾਣੀ ਲਿਆਓ ਪਾਣੀ..., ਜਲਦੀ...ਜਲਦੀ...।'

'ਪੁਲਿਸ ਨੂੰ ਫ਼ੋਨ ਕਰੋ। ਕਿਸੇ ਬਜ਼ੁਰਗ ਨੇ ਆਖਿਆ।'

'ਪੁਲਿਸ ਨੇ ਕੀ ਕਰਨਾ ਹੈ ਏਥੇ, ਕਿਸੇ ਸਾਧ-ਸੰਤ ਜਾਂ ਸਿਆਣੇ ਨੂੰ ਬੁਲਾਓ, ਝਾੜ ਫ਼ੂਕ ਕਰੇ ਤਾਂ ਜੋ ਸਾੜ੍ਹ ਸਤੀ ਦਾ ਨਾਸ਼ ਹੋਵੇ।' ਕਿਸੇ ਹੋਰ ਦੇ ਬੋਲ ਸਨ।

ਗੱਲ ਕੀ ਜਿੰਨੇ ਮੂੰਹ ਓਨੀਆਂ ਗੱਲਾਂ। ਸਵੇਰ ਦੀ ਹਲਕੀ, ਹਲਕੀ ਰੌਸ਼ਨੀ ਫ਼ੈਲਣ ਲੱਗ ਪਈ ਸੀ। ਕਿਸੇ ਨੇ ਪੁਲਿਸ ਨੂੰ ਫ਼ੋਨ ਕੀਤਾ ਤੇ ਦੱਸਿਆ ਕਿ ਲਾਲਾ ਕੁਲਭੂਸ਼ਣ ਦੇ ਘਰ ਧਮਾਕਾ ਹੋਇਆ ਹੈ। ਦਰਵਾਜ਼ੇ ਪੱਟੇ ਗਏ ਨੇ, ਖਿੜਕੀਆਂ ਦੇ ਸ਼ੀਸ਼ੇ ਚਕਨਾਚੂਰ ਹੋ ਗਏ ਨੇ। ਅੱਗ ਵੀ ਲੱਗੀ ਸੂ। ਪਤਾ ਨਹੀਂ ਲੱਗ ਰਿਹਾ ਕੀ ਵਾਪਰਿਆ ਏ। ਜੇ ਜ਼ਰਾ ਕਿਸੇ ਨੂੰ ਭੇਜ ਦਿੰਦੇ। ਮੇਰਾ ਕੰਮ ਸੀ ਤੁਹਾਨੂੰ ਇਤਲਾਹ ਕਰਨਾ, ਸੋ ਕਰ ਦਿੱਤੀ। ਇਸ ਤੋਂ ਪਹਿਲਾਂ ਕਿ ਥਾਣੇ ਦਾ ਮੁਨਸ਼ੀ ਫੋਨ ਰੱਖ ਦੇਵੇ ਦੱਸਣ ਵਾਲੇ ਨੇ ਸਾਰਾ ਕਿੱਸਾ ਇੱਕੋ ਸਾਹ ਬਿਆਨ ਕਰ ਦਿੱਤਾ।

ਮੱਧ ਵਰਗ ਦੇ ਖਾਂਦੇ ਪੀਂਦੇ ਪਰਿਵਾਰ ਦਾ ਮੁਖੀ ਸੀ ਲਾਲ ਕੁਲਭੂਸ਼ਣ ਖਰਬੰਦਾ। ਨਕਦ ਦਾ ਕੰਮ ਕਾਰ ਸੀ ਉਸਦਾ। ਕਾਰੋਬਾਰ ਸਹੀ ਚੱਲ ਰਿਹਾ ਸੀ। ਪੰਦਰਾਂ ਕੁ ਸਾਲ ਪਹਿਲਾਂ ਉਸ ਨੇ ਸ਼ਹਿਰ ਦੀ ਪ੍ਰਮੁੱਖ ਬਸਤੀ ਪ੍ਰਤੀ ਨਗਰ ਵਿੱਚ ਅੱਠ ਕੁ ਮਰਲੇ ਦਾ ਪਲਾਟ ਲੈ ਰੱਖਿਆ ਸੀ। ਇੱਥੇ ਹੀ ਉਸਨੇ ਪਹਿਲਾਂ ਛੋਟਾ ਜਿਹਾ ਮਕਾਨ ਬਣਾਇਆ ਤੇ ਫਿਰ ਹੌਲੇ-ਹੌਲੇ ਤਿੰਨ ਮੰਜ਼ਿਲੀ ਇਮਾਰਤ ਖੜ੍ਹੀ ਕਰ ਲਈ। ਸ਼ਹਿਰ ਵਿੱਚ ਅਜੇ ਸੀਵਰੇਜ ਦੀ ਸੁਵਿਧਾ ਨਹੀਂ ਸੀ ਆਈ ਪਰ ਉਸ ਨੇ ਘਰ ਦੇ ਵਿਹੜੇ ਵਿੱਚ ਹੀ ਸੈਪਟਿਕ ਟੈਂਕ ਬਣਾ ਲਿਆ। ਲਾਲਾ ਜੀ ਸ਼ਿਵ ਭਗਤ ਸਨ, ਸਵੇਰੇ ਸ਼ਾਮ ਮੰਦਰ ਜਾਣ ਵਾਲੇ। ਉਹਨਾਂ ਦੀ ਪਤਨੀ ਰਤਨੋ ਦੇਵੀ ਵੀ ਪੂਰੀ ਧਾਰਮਿਕ ਸੀ, ਦੇਵੀ ਭਗਤਣੀ। ਮੁਹੱਲੇ ਦੀ ਮਹਿਲਾ ਮੰਡਲ ਦੀ ਕਰਤਾ ਧਰਤਾ। ਉਮਰ ਹੋ ਜਾਣ ਕਾਰਣ ਬੇਸ਼ੱਕ ਪਹਿਲਾਂ ਵਾਂਗ ਵਧੇਰੇ ਚੱਲਣਾ ਫਿਰਨਾ ਤਾਂ ਨਹੀਂ ਸੀ ਰਿਹਾ ਪਰ ਫਿਰ ਵੀ ਮੁਹੱਲੇ ਦੀਆਂ ਔਰਤਾਂ ਅਕਸਰ ਉਸ ਕੋਲ ਸਲਾਹ ਲੈਣ ਆਉਂਦੀਆਂ ਸਨ।

ਲਾਲਾ ਜੀ ਤਾਂ ਪਿਛਲੇ ਏਨੇ ਸਾਲਾਂ ਤੋਂ ਬਿਨਾਂ ਨਾਗਾ ਦੋਨੋਂ ਵੇਲੇ ਮੰਦਰ ਜਾਂਦੇ ਨੇ। ਵੱਡੀ ਨੂੰਹ ਵੀ ਸੰਤੋਸ਼ੀ ਮਾਤਾ ਦਾ ਵਰਤ ਰੱਖਦੀ ਏ ਹਰ ਹਫ਼ਤੇ ਤੇ ਛੋਟੀ ਨੂੰਹ ਤਾਂ ਹੈ ਹੀ ਮਾਂ ਵੈਸ਼ਨੋ ਦੇਵੀ ਦੀ ਪੂਰੀ ਭਗਤ। ਧੀ-ਜਵਾਈ ਤਾਂ ਅਜੇ ਪਿਛਲੇ ਦਿਨੀਂ ਹੀ ਮਾਂ ਜਵਾਲਾ ਜੀ ਦੇ ਦਰਸ਼ਨਾਂ ਤੋਂ ਮੁੜੇ ਨੇ... ਤੇ ਮੈਂ ਵੀ ਤਾਂ ਰੋਜ਼ ਸ਼ਾਮੀ ਘੰਟਾ ਕੁ ਆਂਢਣਾਂ-ਗੁਆਂਢਣਾਂ ਨਾਲ ਮਾਂ ਦਾ ਜੱਸ ਗਾ ਹੀ ਲੈਂਦੀ ਹਾਂ। ਫਿਰ ਭਲਾਂ ਸਾਥੋਂ ਕੀ ਖ਼ੁਨਾਮੀ ਹੋ ਗਈ... ਇਹ ਸਾੜ੍ਹ ਸਤੀ ਸਾਡੇ ਘਰ ਹੀ ਕਿਉਂ ਆਈ? ਹੂੰਘ ਰਹੀ ਮਾਈ ਰਤਨੋ ਦੇਵੀ ਦੇ ਮਨ ਵਿੱਚ ਵਿਚਾਰਾਂ ਦੀ ਉਥਲ-ਪੁਥਲ ਸੀ।

'ਕਿਧਰੇ ਕੋਈ ਭੁੱਲ ਤਾਂ ਨਹੀਂ ਹੋ ਗਈ... ਐਤਕੀਂ ਤਾਂ ਨਰਾਤਿਆਂ ਦੇ ਵਰਤ ਵੀ ਲਾਲਾ ਜੀ ਨੇ ਪੂਰੀ ਸ਼ਰਧਾ ਨਾਲ ਰੱਖੇ ਸਨ ਤੇ ਘਰ ਵਿੱਚ ਕੰਜਕਾਂ ਵੀ ਪੂਜੀਆਂ ਸਨ, ਅਸਾਂ ਸਭ ਨੇ...ਕੋਈ ਸੁੱਖਣਾਂ ਪੂਰੀ ਨਾ ਹੋਈ ਹੋਵੇ...ਅਜਿਹੀ ਕੋਈ ਗੱਲ ਯਾਦ ਤਾਂ ਨਹੀਂ ਆ ਰਹੀ...ਚੰਗਾ ਮਾਂ ਵੈਸ਼ਨੋ ਦੇਵੀ! ਤੂੰ ਹੀ ਰਾਖੀ ਕਰ ਆਪਣੇ ਭਗਤਾਂ ਦੀ।' ਕੁਝ ਵੀ ਸਮਝ ਨਾ ਆਉਂਦਾ ਵੇਖ ਕੇ ਅਰਧ ਬੇਹੋਸ਼ੀ ਦੀ ਹਾਲਤ ਵਿੱਚ ਊਂਘ ਰਹੀ ਮਾਈ ਰਤਨੋ ਦੇਵੀ ਡੂੰਘੇ-ਡੂੰਘੇ ਸਾਹ ਲੈਂਦਿਆਂ ਬੁੜਬੁੜਾ ਰਹੀ ਸੀ।



ਪੱਤਰਕਾਰਾਂ ਦੀ ਜ਼ਿੰਦਗੀ ਵਿੱਚ ਅਜਬ ਘਟਨਾਵਾਂ ਦੇ ਵਾਪਰਨ ਦਾ ਰਾਮ ਰੌਲਾ ਹਮੇਸ਼ਾ ਹੀ ਬਣਿਆ ਰਹਿੰਦਾ ਹੈ। ਤਿਖ਼ੀ ਸੂਝ ਵਾਲਾ ਪੱਤਰਕਾਰ ਗੁਰਪ੍ਰੀਤ ਗਰੇਵਾਲ ਗੱਲ ਸਮਝਦਾ ਸੀ। ਇਸ ਲਈ ਉਸ ਨੂੰ ਅੱਜ ਦੀ ਘਟਨਾ ਵੀ ਬਹੁਤੀ ਅਜੀਬ ਨਾ ਲੱਗੀ ਪਰ ਅਜੀਬ ਵਿਸਫ਼ੋਟ ਬਾਰੇ ਜਾਨਣ ਦੀ ਉਤਸੁਕਤਾ ਜਰੂਰ ਪੈਦਾ ਹੋ ਗਈ ਉਸ ਦੇ ਮਨ ਵਿੱਚ।

ਜਾਣ ਤੋਂ ਪਹਿਲਾਂ ਉਸ ਨੇ ਮੇਰੇ ਨਾਲ ਸੰਪਰਕ ਕੀਤਾ। ਪਿਛਲੇ ਦਿਨੀਂ, ਲਾਗਲੇ ਪਿੰਡ ਬ੍ਰਹਮਪੁਰ ਵਿਖੇ ਸ਼ਾਮ ਦੇ ਸਮੇਂ ਖ਼ੇਤਾਂ ਵਿੱਚ ਨਜ਼ਰ ਆਉਂਦੇ ਰਹੱਸਮਈ ਵਾ ਵਰੋਲੇ ਤੇ ਧਰਤੀ ਉੱਤੇ ਡਿੱਗਦੇ ਚਮਕੀਲੇ ਮਸਾਲੇ ਵਰਗੇ ਪਦਾਰਥ ਦਾ ਭੇਦ ਅਸੀਂ ਹੀ ਤਾਂ ਖੋਲ੍ਹਿਆ ਸੀ ਤੇ ਬੇ ਸਿਰ ਪੈਰ ਅਫ਼ਵਾਹਾਂ ਦੇ ਰਾਮ ਰੌਲੇ ਨੂੰ ਫੈਲਣ ਤੋਂ ਰੋਕ ਲਿਆ ਸੀ। ਉਸਨੇ ਫ਼ੋਨ ਤੇ ਦੱਸਿਆ ਕਿ ਸ਼ਹਿਰ ਵਿੱਚ ਅਜੀਬੋ ਗ਼ਰੀਬ ਕਿਆਸੇ ਚੱਲ ਰਹੇ ਨੇ... ਗ਼ੈਬੀ ਤਾਕਤਾਂ ਦੇ ਪ੍ਰਗਟ ਹੋਣ ਦਾ ਰੌਲਾ ਸੁਣਿਐ। ਤੁਹਾਡੇ ਆਉਣ ਨਾਲ ਹੀ ਇਸ ਵਰਤਾਰੇ ਦਾ ਵਿਗਿਆਨਕ ਪੱਖ਼ ਸਮਝਿਆ ਜਾ ਸਕਦੈ...। ਪਲੀਜ਼, ਤੁਸੀਂ ਜਰੂਰ ਪਹੁੰਚਣਾ ਪ੍ਰੀਤ ਨਗਰ।

'ਠੀਕ ਹੈ, ਮੈਂ ਆ ਜਾਵਾਂਗਾ। ਹਾਂ!... ਇੱਕ ਕੰਮ ਕਰੀਂ ਤੱਦ ਤੱਕ, ਇਹ ਪਤਾ ਕਰ ਛੱਡੀਂ ਕਿ ਮਕਾਨ ਕਿਧਰੇ ਕੂੜਾ ਕਰਕਟ ਸੁੱਟ ਕੇ ਭਰੀ ਜ਼ਮੀਨ ਉੱਪਰ ਤਾਂ ਨਹੀਂ ਬਣਾਇਆ ਗਿਆ।' ਮੈਂ ਆਖਿਆ।

'ਜੀ, ਸਰ ਮੈਂ ਪਤਾ ਕਰ ਲਵਾਂਗਾ।' ਗੁਰਪ੍ਰੀਤ ਬੋਲਿਆ।

ਜਿਵੇਂ ਹੀ ਗੁਰਪ੍ਰੀਤ ਪ੍ਰੀਤ ਨਗਰ ਪਹੁੰਚਿਆ, ਲਾਲ ਕੁਲਭੂਸ਼ਣ ਦੇ ਘਰ ਮੂਹਰੇ ਲੋਕਾਂ ਦੀ ਭੀੜ ਇਕੱਠੀ ਹੋਈ ਪਈ ਸੀ। ਕੋਈ ਸੌ ਡੇਢ ਸੌ ਲੋਕ ਜੁੜੇ ਖੜ੍ਹੇ ਸਨ। ਇੰਜ ਜਾਪਦਾ ਸੀ ਜਿਵੇਂ ਸਾਰਾ ਪ੍ਰੀਤ ਨਗਰ ਹੀ ਇਕੱਠਾ ਹੋ ਗਿਆ ਹੋਵੇ। ਸਭ ਦੇ ਚਿਹਰਿਆਂ ਤੇ ਸਵਾਲੀਆ ਨਿਸ਼ਾਨ ਸੀ। ਕੋਈ ਘਰ ਦੇ ਅੰਦਰ ਜਾ ਰਿਹਾ ਸੀ ਤੇ ਕੋਈ ਬਾਹਰ। ਹਰ ਕੋਈ ਹੋਏ ਨੁਕਸਾਨ ਨੂੰ ਦੇਖ਼ ਦੇਖ਼ ਹੈਰਾਨ ਹੋ ਰਿਹਾ ਸੀ। ਸਵੇਰ ਦੇ ਸਾਢੇ ਨੌਂ ਵੱਜ ਗਏ ਸਨ ਤੇ ਅਜੇ ਤੱਕ ਵੀ ਘਰ ਦੇ ਮੈਂਬਰ ਡਰੇ ਹੋਏ ਘਰ ਤੋਂ ਬਾਹਰ ਹੀ ਬੈਠੇ ਸਨ। ਵਾਪਰੀ ਘਟਨਾ ਦੇ ਕਾਰਣਾਂ ਬਾਰੇ ਤਰ੍ਹਾਂ-ਤਰ੍ਹਾਂ ਦੇ ਕਿਆਸ ਜਾਰੀ ਸਨ। ਆਪਣੇ ਬਣ ਰਹੇ ਮਕਾਨ ਦੇ ਰੁਝੇਵੇਂ ਕਾਰਣ ਮੈਂ ਮੌਕੇ ਤੋਂ ਥੋੜ੍ਹਾ ਲੇਟ ਪਹੁੰਚਿਆ। ਮੈਨੂੰ ਵੇਖ਼ ਕੇ ਗੁਰਪ੍ਰੀਤ ਨੇ ਸੁਖ਼ ਦਾ ਸਾਹ ਲਿਆ।

'ਆ ਗਏ ਸਰ ਆ ਗਏ।' ਕਹਿ ਕੇ ਉਹ ਮੇਰੇ ਵੱਲ ਅਹੁਲਿਆ। ਸਾਰੀਆਂ ਨਜ਼ਰਾਂ ਮੇਰੇ ਵੱਲ ਉੱਠ ਗਈਆਂ। ਪੁਲਿਸ ਇੰਸਪੈਕਟਰ ਸੀਤਲ ਸਿੰਘ ਨੇ ਵੀ ਸੁਖ਼ ਦਾ ਸਾਹ ਲਿਆ। ਉਸ ਨੂੰ ਵੀ ਅਜਬ ਵਰਤਾਰੇ ਦਾ ਵਿਗਿਆਨਕ ਆਧਾਰ ਲੱਭੇ ਜਾਣ ਦੀ ਆਸ ਹੋ ਗਈ ਸੀ।

'ਸਰ, ਪਹਿਲਾਂ ਮੌਕਾ ਦੇਖ਼ ਲਈਏ। ਕਾਫ਼ੀ ਨੁਕਸਾਨ ਹੋਇਆ ਹੈ।' ਗੁਰਪ੍ਰੀਤ ਨੇ ਕਿਹਾ।

'ਗੁਰਪ੍ਰੀਤ, ਕੁਝ ਪਤਾ ਲੱਗਾ ਕਿ ਘਰ ਕਿਧਰੇ ਕੂੜੇ ਕਰਕਟ ਨਾਲ ਭਰੀ ਥਾਂ ਉੱਤੇ ਤਾਂ ਨਹੀਂ ਬਣਿਆ।' ਮੈਂ ਪੁੱਛਿਆ।

'ਸਰ, ਮੈਂ ਵੀ ਹੁਣੇ ਹੀ ਆਇਆਂ। ਇਸ ਬਾਰੇ ਅਜੇ ਤੱਕ ਕਿਸੇ ਨਾਲ ਗੱਲ ਨਹੀਂ ਹੋਈ, ਹੁਣੇ ਪਤਾ ਕਰ ਲੈਂਦੇ ਹਾਂ।'

'ਕਮਾਲ ਹੈ, ਕਾਫ਼ੀ ਨੁਕਸਾਨ ਹੋਇਐ। ਰਸੋਈ ਦਾ ਦਰਵਾਜ਼ਾ ਤਾਂ ਚੁਗਾਠ ਸਣੇ ਪੁੱਟਿਆ ਗਿਐ ਤੇ ਉਸ ਦੇ ਠੀਕ ਸਾਹਮਣੇ ਵਾਲਾ ਦਰਵਾਜ਼ਾ ਵੀ। ਆਹ ਦੀਵਾਰ ਦੇ ਕੋਨੇ ਕੋਲ ਵੀ ਕਾਫ਼ੀ ਤਰੇੜ ਆਈ ਹੈ ਤੇ ਇਸੇ ਕੰਧ ਉੱਤੇ ਛੱਤ ਨੇੜੇ ਵੀ। ਅੱਗ ਲੱਗਣ ਦੇ ਆਸਾਰ ਨੇ...ਫ਼ਰਿੱਜ ਉੱਤੇ ਰੱਖਿਆ ਸਮਾਨ ਵੀ ਕਾਫ਼ੀ ਜਲ ਗਿਐ ਤੇ ਸੈਲਫ਼ਾਂ ਉੱਤੇ ਪਏ ਪਲਾਸਟਿਕ ਦੇ ਡੱਬੇ ਤੇ ਲਿਫ਼ਾਫ਼ੇ ਵੀ ਸੇਕ ਲੱਗਣ ਦੀ ਦੱਸ ਹੀ ਪਾ ਰਹੇ ਨੇ। ਗੈਸ ਦੇ ਸਿਲੰਡਰ ਵਾਲਾ ਬਕਸਾ ਵੀ ਆਪਣੀ ਥਾਂ ਤੋਂ ਚਾਰ ਪੰਜ ਫੁੱਟ ਪਰ੍ਹੇ ਜਾ ਪੁੱਜਾ ਹੈ। ਹੈਰਾਨੀ ਵਾਲੀ ਗੱਲ ਇਹ ਹੈ ਕਿ ਉਹ ਉੱਪਰ ਐਗਜ਼ਾਸਟ ਫ਼ੈਨ ਨੇੜਲੇ ਦੋਨੋਂ ਰੋਸ਼ਨਦਾਨ ਵੀ ਆਪਣੀ ਥਾਂ ਤੋਂ ਪੁੱਟੇ ਗਏ ਨੇ।'

'ਗੈਸ ਕਾਫ਼ੀ ਪ੍ਰੈਸ਼ਰ ਨਾਲ ਨਿਕਲੀ ਹੈ, ਜ਼ਮੀਨ ਵਿੱਚੋਂ।' ਮੈਂ ਨੁਕਸਾਨ ਦਾ ਜਾਇਜ਼ਾ ਲੈਂਦੇ ਹੋਏ ਮਨ ਹੀ ਮਨ ਸੋਚ ਰਿਹਾ ਸੀ।

'ਇਹੋ ਹੀ ਨਹੀਂ ਸਰ, ਉੱਪਰ ਤੀਸਰੀ ਮੰਜ਼ਿਲ ਉੱਤੇ ਤਾਂ ਸਾਰੀਆਂ ਖਿੜਕੀਆਂ ਦੇ ਸ਼ੀਸ਼ੇ ਟੁੱਟ ਕੇ ਆਂਢ-ਗੁਆਂਢ ਦੇ ਕੋਠਿਆਂ ਤੱਕ ਜਾ ਪੁੱਜੇ ਨੇ। ਲੋਹੇ ਦੇ ਦਰਵਾਜ਼ੇ ਵਿੱਚ ਵੀ ਵਿੰਗ ਪਿਆ ਲਗਦਾ ਏ। ਆਓ, ਉੱਪਰ ਚੱਲ ਕੇ ਵੇਖਦੇ ਹਾਂ।' ਗੁਰਪ੍ਰੀਤ ਦੇ ਬੋਲ ਸਨ।

ਸਾਰੇ ਪੌੜੀਆਂ ਚੜ੍ਹ ਕੇ ਤੀਸਰੀ ਮੰਜ਼ਿਲ ਉੱਪਰ ਆ ਗਏ। ਘਰ ਛੱਤ ਉੱਤੇ ਮੇਰੇ ਨਾਲ ਪੁੱਜੇ ਡਾ. ਸੰਜੀਵ ਗੌਤਮ, ਰਾਣਾ ਗੋਵਰਧਨ, ਲਾਲ ਕੁਲਭੂਸ਼ਣ, ਇੰਸਪੈਕਟਰ ਸੀਤਲ ਸਿੰਘ, ਗੁਰਪ੍ਰੀਤ ਤੇ ਗੁਰਬੀਰ ਹੋਏ ਨੁਕਸਾਨ ਦੇ ਕਾਰਣਾਂ ਨੂੰ ਜਾਨਣ ਲਈ ਚਿੰਤਤ ਸਨ। ਨਾਲ-ਨਾਲ ਗੁਰਪ੍ਰੀਤ ਖਿੰਡਰੇ ਸਮਾਨ ਤੇ ਹੋਏ ਨੁਕਸਾਨ ਦੀਆਂ ਫੋਟੋਆਂ ਵੀ ਖਿੱਚੀ ਜਾ ਰਿਹਾ ਸੀ।

'ਲਾਲਾ ਜੀ, ਇਹ ਮਕਾਨ ਕਦੋਂ ਕੁ ਬਣਾਇਆ ਹੈ?' ਮੈਂ ਪੁੱਛਿਆ।

'ਇਹੋ ਕੋਈ ਪੰਦਰਾਂ ਕੁ ਸਾਲ ਪਹਿਲਾਂ।'

'ਘਰ ਬਣਾਉਣ ਤੋਂ ਪਹਿਲਾਂ ਇਸ ਥਾਂ ਤੇ ਜਾਂ ਨੇੜੇ-ਤੇੜੇ ਭੱਠੇ ਸਨ?... ਨਿਲਨ ਏਰੀਆ ਨਾਮ ਹੈ ਨਾ ਇਸ ਥਾਂ ਦਾ?'

'ਜੀ ਭੱਠੇ ਤਾਂ ਸਨ ਪਰ ਉਹ ਪਰ੍ਹੇ, ਜਿੱਥੇ ਮੈਦਾਨ ਹੈ...ਤੇ ਇੱਥੇ ਤਾਂ ਖ਼ੇਤ ਸਨ।' ਰਾਣਾ ਗੋਵਰਧਨ ਦਾਸ ਦੇ ਬੋਲ ਸਨ।

'ਤਦ ਤਾਂ ਫਿਰ ਇਹ ਥਾਂ ਕਾਫ਼ੀ ਡੂੰਘੀ ਹੋਵੇਗੀ, ਜਦੋਂ ਤੁਸੀਂ ਖ਼ਰੀਦੀ ਸੀ। ਭੱਠਿਆਂ ਵਾਲੇ ਇੱਟਾਂ ਬਣਾਉਣ ਲਈ ਮਿੱਟੀ ਅਕਸਰ ਆਲੇ ਦੁਆਲੇ ਦੇ ਖ਼ੇਤਾਂ ਵਿੱਚੋਂ ਹੀ ਵਰਤਦੇ ਹਨ।'

'ਜੀ...'

'ਤੁਹਾਡੇ ਥਾਂ ਖ਼ਰੀਦਣ ਤੋਂ ਪਹਿਲਾਂ ਲੋਕ ਇਸ ਨੀਵੀਂ ਥਾਂ ਤੇ ਕੂੜਾ ਕਰਕਟ ਤਾਂ ਸਿੱਟਦੇ ਹੀ ਹੋਣਗੇ?'

'ਜੀ ਹੁਣ ਤਾਂ ਯਾਦ ਨਹੀਂ, ਬੜੀ ਪੁਰਾਣੀ ਗੱਲ ਐ, ਭਾਈ ਸਾਹਿਬ ਨੂੰ ਸ਼ਾਇਦ ਪਤਾ ਹੋਵੇ। ਮੈਂ ਉਨ੍ਹਾਂ ਨੂੰ ਬੁਲਾ ਲਿਆਉਂਦਾ ਹਾਂ' ਲਾਲਾ ਕੁਲਭੂਸ਼ਣ ਨੇੜੇ ਰਹਿੰਦੇ ਆਪਣੇ ਵੱਡੇ ਭਰਾ ਨੂੰ ਬੁਲਾਉਣ ਚਲਾ ਗਿਆ।

'ਰਾਣਾ ਜੀ, ਤੁਸੀਂ ਦੱਸੋ ਖਾਂ ਜ਼ਰਾ, ਇਸ ਇਲਾਕੇ ਦੇ ਪੁਰਾਣੇ ਬਾਸ਼ਿੰਦੇ ਹੋ ਤੁਸੀਂ।' ਮੈਂ ਪੁੱਛਿਆ।

'ਇੱਥੇ ਤਾਂ ਖ਼ੇਤ ਸਨ, ਲੋਕ ਵਾਹੁੰਦੇ ਸਨ। ਕੋਈ ਬਹੁਤੀ ਨੀਵੀਂ ਨਹੀਂ ਸੀ ਇਹ ਜਗ੍ਹਾ।'

'ਤੇ ਕੂੜਾ ਕਰਕਟ?'

'ਇਹ ਕੂੜੇ ਕਰਕਟ ਦੀ ਕੀ ਥਿਊਰੀ ਏ ਸਰ?' ਡਾ. ਸੰਜੀਵ

ਜੋ ਮੇਰਾ ਪੁਰਾਣਾ ਵਿਦਿਆਰਥੀ ਸੀ, ਨੇ ਪੁੱਛਿਆ।

'ਆਮ ਕਰਕੇ ਉਹ ਨੀਵੀਆਂ ਥਾਵਾਂ ਜਿਨ੍ਹਾਂ ਨੂੰ ਕੂੜਾ ਕਰਕਟ ਨਾਲ ਭਰ ਲਿਆ ਜਾਂਦਾ ਹੈ ਤੇ ਫਿਰ ਮਿੱਟੀ ਪਾ ਕੇ ਸਮਤਲ ਕਰ ਲਿਆ ਜਾਂਦਾ ਹੈ, ਅਜਿਹੇ ਥਾਵਾਂ ਉੱਤੇ ਮਕਾਨ ਬਣਾਉਣਾ ਸਹੀ ਸਿੱਧ ਨਹੀਂ ਹੁੰਦਾ, ਕਿਉਂਕਿ ਉੱਥੇ ਸਮਾਂ ਪਾ ਕੇ ਮਕਾਨ ਅਕਸਰ ਗਰਕ ਜਾਂਦੇ ਹਨ ਤੇ ਉਨ੍ਹਾਂ ਦੀਆਂ ਕੰਧਾਂ ਨੂੰ ਤਰੇੜਾਂ ਆ ਜਾਂਦੀਆਂ ਹਨ।'

'ਅਜਿਹਾ ਕਿਉਂ?'

'ਦਰਅਸਲ ਮਿੱਟੀ ਹੇਠ ਮੌਜੂਦ ਕੂੜਾ-ਕਰਕਟ, ਧਰਤੀ ਦੀ ਸਿੱਲ ਦੀ ਹੋਂਦ ਵਿੱਚ ਗਲਣ ਸੜਨ ਲਗਦਾ ਹੈ ਤੇ ਉਸ ਵਿੱਚੋਂ ਮੀਥੇਨ ਤੇ ਕਾਰਬਨ ਡਾਈਆਕਸਾਈਡ ਆਦਿ ਗੈਸਾਂ ਦਾ ਨਿਕਾਸ ਸ਼ੁਰੂ ਹੋ ਜਾਂਦਾ ਹੈ ਜੋ ਮਕਾਨ ਹੇਠ ਧਰਤੀ ਅੰਦਰ ਇਕੱਠੀਆਂ ਹੁੰਦੀਆਂ ਰਹਿੰਦੀਆਂ ਹਨ। ਇਨ੍ਹਾਂ ਗੈਸਾਂ ਦੀ ਮਾਤਰਾ ਬਹੁਤ ਵਧੇਰੇ ਹੋ ਜਾਣ ਤੇ ਗੈਸਾਂ ਦਾ ਦਬਾਓ ਕਾਫ਼ੀ ਵਧ ਜਾਂਦਾ ਹੈ ਤੇ ਫਿਰ ਇਹ ਗੈਸਾਂ ਧਰਤੀ ਦੇ ਕਿਸੇ ਪੋਲੇ ਜਿਹੇ ਹਿੱਸੇ ਵਿੱਚੋਂ ਰਿਸਾਵ ਰਾਹੀਂ ਬਾਹਰ ਆਉਣ ਲਗਦੀਆਂ ਹਨ, ਕਈ ਵਾਰ ਇਹ ਗੈਸਾਂ ਨੀਵੀਆਂ ਥਾਵਾਂ ਜਾਂ ਤਹਿਖ਼ਾਨਿਆਂ ਵਿੱਚ ਭਰੀਆਂ ਵੀ ਦੇਖੀਆਂ ਗਈਆਂ ਹਨ। ਇਹਨਾਂ ਗੈਸਾਂ ਦੇ ਰਿਸਾਵ ਕਾਰਣ ਮਕਾਨ ਹੇਠਲੀ ਥਾਂ ਖਾਲੀ ਹੋ ਜਾਂਦੀ ਹੈ ਤੇ ਮਕਾਨ ਆਪਣੇ ਭਾਰ ਨਾਲ ਹੀ ਗਰਕ ਜਾਂਦਾ ਹੈ। ਮਕਾਨ ਦਾ ਭਾਰ ਸੰਭਾਲੀ ਬੈਠੀਆਂ ਕੰਧਾਂ ਵਿੱਚ ਵੀ ਤਰੇੜਾਂ ਆਉਣ ਲਗਦੀਆਂ ਹਨ।

ਕਈ ਵੱਡੇ ਸ਼ਹਿਰਾਂ ਜਿਵੇਂ ਦਿੱਲੀ ਅਤੇ ਮੁੰਬਈ ਵਿਖੇ, ਜਿੱਥੇ ਥਾਂ ਦੀ ਭਾਰੀ ਕਿੱਲਤ ਹੈ ਤੇ ਲੋਕ ਕੂੜੇ ਕਰਕਟ ਨਾਲ ਭਰੇ ਥਾਵਾਂ ਉੱਤੇ ਹੀ ਮਕਾਨ ਬਣਾਉਣ ਲਈ ਮਜਬੂਰ ਹਨ ਉੱਥੇ ਅਜਿਹੇ ਵਰਤਾਰੇ ਆਮ ਦੇਖੇ ਗਏ ਹਨ। ਸਧਾਰਣ ਲੋਕ ਇਸ ਵਰਤਾਰੇ ਦੇ ਸਹੀ ਕਾਰਣਾਂ ਤੋਂ ਅਨਜਾਣ, ਇਸ ਨੂੰ ਗ਼ੈਬੀ ਤਾਕਤਾਂ ਦੇ ਕਰੋਪੀ ਤੇ ਜਾਂ ਫਿਰ ਭੂਤ ਪ੍ਰੇਤਾਂ ਜਾਂ ਜਿੰਨਾਂ ਦਾ ਕਾਰਾ ਸਮਝ ਬੈਠਦੇ ਹਨ। ਇਸ ਲਈ ਕੂੜੇ ਕਰਕਟ ਨਾਲ ਭਰੀਆਂ ਥਾਵਾਂ ਤੇ ਮਕਾਨ ਨਹੀਂ ਬਣਾਉਣਾ ਚਾਹੀਦੇ।'

'ਇਹ ਤਾਂ ਗੱਲ ਹੋਈ ਕੂੜੇ-ਕਰਕਟ ਨਾਲ ਭਰੇ ਥਾਵਾਂ ਉੱਤੇ ਮਕਾਨ ਬਣਾਉਣ ਦੀ ਪਰ ਇੱਥੇ ਹੋਏ ਗੈਸੀ ਨਿਕਾਸ ਤੇ ਵਿਸਫ਼ੋਟ ਦਾ ਕੀ ਕਾਰਣ ਹੈ?' ਡਾ. ਸੰਜੀਵ ਗੌਤਮ ਨੇ ਹਰੇਕ ਦੇ ਮਨ ਵਿੱਚ ਉੱਠ ਰਹੇ ਸਵਾਲ ਨੂੰ ਪੁੱਛਿਆ।

'ਹੁਣ ਤੱਕ ਦੀ ਜਾਣਕਾਰੀ ਅਨੁਸਾਰ ਤਾਂ ਸਾਡੀ ਪਹਿਲੀ ਥਿਊਰੀ ਗਲਤ ਹੀ ਸਾਬਤ ਹੋਈ ਹੈ। ਕੋਈ ਹੋਰ ਕਾਰਣ ਵੇਖਣਾ ਹੋਵੇਗਾ।'

'ਸਰ, ਕਿਧਰੇ ਸੈਪਟਿਕ ਟੈਂਕ ਦੀ ਗੈਸ ਕਾਰਣ ਤਾਂ ਵਿਸਫ਼ੋਟ ਨਹੀਂ ਹੋਇਆ। ਉਹ ਸਾਹਮਣੇ ਸੈਪਟਿਕ ਟੈਂਕ ਤੋਂ ਨਿਕਾਸੀ ਗੈਸ ਦੀ ਚਿਮਨੀ ਕੋਲੋਂ ਵੀ ਸੀਮਿੰਟ ਦਾ ਖ਼ਲੇਪੜ ਉੱਖੜਿਆ ਲਗਦਾ ਹੈ।' ਗੁਰਵੀਰ ਜੋ ਮੇਰਾ ਪੁਰਾਣਾ ਵਿਦਿਆਰਥੀ ਸੀ ਤੇ ਹਰ ਹੀਲੇ ਇਸ ਵਰਤਾਰੇ ਦਾ ਹੱਲ ਲੱਭਣਾ ਲੋਚਦਾ ਸੀ ਨੇ ਗੈਸ ਦੀ ਚਿਮਨੀ ਵੱਲ ਇਸ਼ਾਰਾ ਕਰਦੇ ਹੋਏ ਕਿਹਾ।

'ਚਲੋ, ਸੈਪਟਿਕ ਟੈਂਕ ਦਾ ਨਿਰੀਖ਼ਣ ਵੀ ਕਰ ਲੈਂਦੇ ਹਾਂ।' ਮੈਂ ਆਖਿਆ।

ਸਾਰੇ ਹੇਠਲੀ ਮੰਜ਼ਿਲ ਵੱਲ ਚੱਲ ਪਏ। ਮੰਜ਼ਿਲ ਤੇ ਪਹੁੰਚ ਕੇ ਲਾਲ ਕੁਲਭੂਸ਼ਣ ਬੋਲੇ,'ਸੈਪਟਿਕ ਟੈਂਕ ਦੀ ਗੈਸ ਲਈ ਦੋ ਪਾਈਪਾਂ ਅਸੀਂ ਦੀਵਾਰ ਵਿੱਚ ਫਿੱਟ ਕੀਤੀਆਂ ਨੇ ਤੇ ਉਹ ਸਭ ਤੋਂ ਉੱਪਰਲੀ ਮੰਜ਼ਿਲ ਉੱਤੇ ਵੀ ਤੇ ਪਹਿਲੀ ਮੰਜ਼ਿਲ ਦੇ ਬਾਹਰਲੇ ਪਾਸੇ ਵੀ ਗੈਸ ਦੇ ਨਿਕਲਣ ਲਈ ਚਿਮਨੀਆਂ ਲਗਾਈਆਂ ਨੇ। ਉਂਜ ਅੱਜ ਕੱਲ੍ਹ ਅਸੀਂ ਇਹ ਟੈਂਕ ਵਰਤਦੇ ਹੀ ਨਹੀਂ। ਨਗਰ ਕੌਂਸਲ ਦਾ ਸੀਵਰੇਜ ਕੁਨੈਕਸ਼ਨ ਜੁ ਲੈ ਲਿਆ ਹੈ।'

'ਕਦੋਂ ਕੁ ਲਿਆ ਹੈ ਇਹ ਕੁਨੈਕਸ਼ਨ?'

'ਤਿੰਨ ਕੁ ਸਾਲ ਪਹਿਲਾਂ'

'ਤੇ ਉਸ ਤੋਂ ਪਹਿਲਾਂ'

'ਉਸ ਤੋਂ ਪਹਿਲਾਂ ਤਾਂ ਸੈਪਟਿਕ ਟੈਂਕ ਬਣਵਾਇਆ ਸੀ ਇੱਥੇ'

'ਪਰ ਇੱਥੇ ਤਾਂ ਟੈਂਕ ਨਜ਼ਰ ਨਹੀਂ ਆ ਰਿਹਾ। ਢੱਕਣ ਵਗ਼ੈਰਾ ਕਿੱਥੇ ਹੈ ਉਸ ਦਾ?'

'ਇੱਥੇ ਹੁੰਦਾ ਸੀ ਟੈਂਕ।' ਕੁਲਭੂਸ਼ਣ ਨੇ ਵਿਹੜੇ 'ਚ ਲੱਗੇ ਸੰਗਮਰਮਰ ਵੱਲ ਇਸ਼ਾਰਾ ਕਰਦੇ ਹੋਏ ਕਿਹਾ। ਹੁਣ ਕਿਉਂਕਿ ਟੈਂਕ ਦੀ ਲੋੜ ਨਹੀਂ ਰਹੀ ਇਸ ਲਈ ਉਸ ਵਾਲੀ ਥਾਂ ਤੇ ਹੁਣ ਸੰਗਮਰਮਰ ਲਗਵਾ ਕੇ ਸੋਹਣਾ ਵਿਹੜਾ ਬਣਾ ਲਿਆ ਹੈ। ਟੈਂਕ ਦਾ ਢੱਕਣ ਰੱਖਣ ਦੀ ਕੀ ਲੋੜ ਸੀ, ਨਜ਼ਰ ਵੱਟੂ ਜੁ ਹੈ ਵਿਹੜੇ ਵਿੱਚ।

'ਹੂੰਅ... ਕਿੰਨੇ ਕੁ ਸਾਲ ਵਰਤਿਆ ਹੈ ਉਹ ਟੈਂਕ?'

'ਦਸ ਕੁ ਸਾਲ।'

'ਹੁਣ ਉਸ ਟੈਂਕ ਦਾ ਕੀ ਕੀਤਾ, ਭਰਵਾ ਦਿੱਤਾ?'

'ਨਹੀਂ ਜੀ, ਉਂਜ ਹੀ ਬੰਦ ਕਰ ਦਿੱਤਾ।'

'ਉਸ ਅੰਦਰਲੀ ਗੈਸ ਦੇ ਨਿਕਲਣ ਲਈ ਕੋਈ ਰਾਹ ਰੱਖਿਆ?'

'ਸੀਵਰੇਜ ਦੀ ਗੈਸ ਦੇ ਨਿਕਲਣ ਲਈ ਤਾਂ ਉਹ ਪਾਈਪਾਂ ਹਨ ਪਰ ਟੈਂਕ ਦੀ ਗੈਸ ਦੇ..., ਉਸ ਦੀ ਕੀ ਲੋੜ ਏ? ਹੁਣ ਕਿਹੜਾ ਅਸੀਂ ਸੈਪਟਿਕ ਟੈਂਕ ਵਰਤਦੇ ਹਾਂ।'

'ਜਦੋਂ ਤੁਸੀਂ ਨਗਰ ਕੌਂਸਲ ਦਾ ਸੀਵਰੇਜ ਕੁਨੈਕਸ਼ਨ ਲਿਆ ਤਾਂ ਟੈਂਕ ਦਾ ਸੀਵਰੇਜ ਕੁਨੈਕਸ਼ਨ ਬੰਦ ਕੀਤਾ ਹੋਵੇਗਾ?'

'ਜੀ ਹਾਂ, ਉਹ ਤਾਂ ਕਰਨਾ ਹੀ ਸੀ।'

'ਜ਼ਰਾ ਦਿਖਾਓਗੇ, ਕਿਵੇਂ ਬੰਦ ਕੀਤਾ? ਕਿੱਥੇ ਹੈ ਉਹ ਕੁਨੈਕਸ਼ਨ?'

'ਆਹ ਹੈ ਢੱਕਣ ਦੇ ਹੇਠਾਂ।' ਲੋਹੇ ਦੇ ਛੋਟੇ ਜਿਹੇ ਢੱਕਣ ਵੱਲ ਇਸ਼ਾਰਾ ਕਰਦੇ ਹੋਏ ਲਾਲਾ ਕੁਲਭੂਸ਼ਣ ਬੋਲੇ।

'ਹੂੰ..., ਟੈਂਕ ਵਿੱਚ ਮੈਲਾ (ਮਲ-ਮੂਤਰ) ਲਿਜਾਣ ਵਾਲੇ ਪਾਈਪ ਦਾ ਮੂੰਹ ਤਾਂ ਪੱਕਾ ਹੀ ਸੀਮਿੰਟ ਨਾਲ ਬੰਦ ਕੀਤਾ ਲਗਦਾ ਏ।'

'ਜੀ ਹਾਂ, ਪੱਕੀ ਤਰ੍ਹਾਂ ਬੰਦ' ਕੀਤਾ ਏ। ਕਿਧਰੇ ਮੈਲਾ ਨਗਰ ਕੌਂਸਲ ਦੇ ਪਾਈਪ ਵਿੱਚ ਜਾਣ ਦੀ ਬਜਾਏ ਟੈਂਕ ਵਿੱਚ ਹੀ ਨਾ ਜਾਂਦਾ ਰਹੇ।'

'ਤੇ ਸੀਵਰੇਜ ਗੈਸ ਦੀਆਂ ਨਿਕਾਸੀ ਪਾਈਪਾਂ ਵੀ ਹੁਣ ਸੈਪਟਿਕ ਟੈਂਕ ਦੀ ਬਜਾਏ ਨਵੇਂ ਸੀਵਰੇਜ ਕੁਨੈਕਸ਼ਨ ਦੀ ਗੈਸ ਦੇ ਨਿਕਾਸ ਲਈ ਵਰਤੀਆਂ ਜਾ ਰਹੀਆਂ ਨੇ।'

'ਜੀ ਬਿਲਕੁਲ।'

'ਹੂੰ..., ਤੇ ਬੱਸ ਇਹੋ ਹੀ ਸਮੱਸਿਆ ਏ।'

'ਸਮੱਸਿਆ ! ਉਹ ਕੀ?'



'ਅੱਜ ਦੇ ਇਸ ਗੈਸੀ ਰਿਸਾਵ ਤੇ ਵਿਸਫ਼ੋਟ ਦੇ ਵਰਤਾਰੇ ਦਾ ਕਾਰਣ ਲੱਭ ਹੀ ਗਿਆ।' ਮੈਂ ਆਖਿਆ।

ਸਾਰੇ ਹੈਰਾਨ ਹੋਏ ਮੇਰੇ ਵੱਲ ਵੇਖ ਰਹੇ ਸਨ। 'ਦੱਸੋ ਨਾ ਫਿਰ? ਲਾਲਾ ਚੰਦਰ ਬਜਾਜ ਜੋ ਇਲਾਕੇ ਦਾ ਪ੍ਰਮੁੱਖ਼ ਵਿਅਕਤੀ ਸੀ ਨੇ ਪੁੱਛਿਆ। ਇੰਸਪੈਕਟਰ ਸੀਤਲ ਸਿੰਘ ਜੋ ਕਾਫ਼ੀ ਲੰਬੇ ਸਮੇਂ ਤੋਂ ਸਾਰੀ ਗੱਲਬਾਤ ਬੜੇ ਧੀਰਜ ਨਾਲ ਸੁਣ ਰਿਹਾ ਸੀ, ਉਸ ਦੇ ਚਿਹਰੇ ਤੇ ਹੁਣ ਚਿੰਤਾ ਦੀ ਥਾਂ ਸ਼ਾਂਤੀ ਦਾ ਪ੍ਰਭਾਵ ਨਜ਼ਰ ਆ ਰਿਹਾ ਸੀ।

'ਦਰਅਸਲ ਅੱਜ ਤੋਂ ਤਿੰਨ ਸਾਲ ਪਹਿਲਾਂ ਜਦ ਤੁਸੀਂ ਸੈਪਟਿਕ ਟੈਂਕ ਦੀ ਵਰਤੋ ਬੰਦ ਕਰਕੇ ਨਗਰ ਕੌਂਸਲ ਦਾ ਸੀਵਰੇਜ ਕੁਨੈਕਸ਼ਨ ਲਿਆ, ਤਦ ਤੋਂ ਹੀ ਸੈਪਟਿਕ ਟੈਂਕ ਦਾ ਨਾਤਾ ਬਾਹਰੀ ਵਾਯੂ ਮੰਡਲ ਨਾਲੋਂ ਟੁੱਟ ਗਿਆ। ਸੈਪਟਿਕ ਟੈਂਕ ਅੰਦਰਲੇ ਮੈਲੇ ਵਾਲੇ ਪਾਣੀ ਵਿੱਚ ਮੌਜੂਦ ਵਿਸ਼ੇਸ਼ (ਐਨਐਰੋਬਿਕ) ਬੈਕਟੀਰੀਆਂ ਤਾਂ ਆਕਸੀਜਨ ਰਹਿਤ ਵਾਤਾਵਰਨ ਵਿੱਚ ਵੀ ਆਪਣਾ ਕੰਮ ਨਿਰੰਤਰ ਜਾਰੀ ਰੱਖਦੇ ਹਨ ਉਹਨਾਂ ਦਾ ਕੰਮ ਹੁੰਦਾ ਹੈ, ਮਨੁੱਖ਼ੀ ਮਲ ਨੂੰ ਤੋੜਨਾ ਫੋੜਨਾ। ਇਸ ਕ੍ਰਿਆ ਦੌਰਾਨ ਕਾਰਬਨ ਡਾਈਆਕਸਾਈਡ, ਮੀਥੇਨ, ਅਮੋਨੀਆ ਅਤੇ ਹਾਈਡ੍ਰੋਜਨ ਸਲਫ਼ਾਈਡ ਆਦਿ ਗੈਸਾਂ ਦਾ ਜਨਮ ਹੁੰਦਾ ਰਹਿੰਦਾ ਹੈ। ਜੋ ਸਮੇਂ ਨਾਲ ਟੈਂਕ ਵਿੱਚ ਇਕੱਠੀਆਂ ਹੁੰਦੀਆਂ ਰਹੀਆਂ। ਪਿਛਲੇ ਤਿੰਨ ਸਾਲਾਂ ਦੌਰਾਨ ਬੰਦ ਟੈਂਕ ਵਿੱਚ ਵਾਪਰ ਰਹੀ ਇਸ ਲਗਾਤਾਰ ਕ੍ਰਿਆ ਕਾਰਣ ਪੈਦਾ ਹੋਏ ਗੈਸੀ ਮਿਸ਼ਰਣ ਦਾ ਦਬਾਓ ਲਗਾਤਾਰ ਵਧਦਾ ਰਿਹਾ ਕਿਉਂਕਿ ਇਹਨਾਂ ਗੈਸਾਂ ਦੇ ਵਾਯੂਮੰਡਲ ਵਿੱਚ ਰਸਾਵ ਦਾ ਰਸਤਾ ਬੰਦ ਕਰ ਦਿੱਤਾ ਗਿਆ ਸੀ।

ਕੱਲ੍ਹ ਰਾਤ, ਇਸ ਬਹੁਤ ਵਧੇਰੇ ਦਬਾਓ ਵਾਲੇ ਗੈਸੀ ਮਿਸ਼ਰਣ ਨੇ, ਮਕਾਨ ਹੇਠ ਮੌਜੂਦ, ਕਿਸੇ ਪੋਲੀ ਮਿੱਟੀ ਦੀ ਪਰਤ ਰਾਹੀਂ ਬਾਹਰ ਨਿਕਲਣ ਦਾ ਰਸਤਾ ਬਣਾ ਹੀ ਲਿਆ। ਰਸੋਈ ਦੇ ਇੱਕ ਕੋਨੇ ਵਿੱਚੋਂ ਇਹਨਾਂ ਗੈਸਾਂ ਦੇ ਰਿਸਾਵ ਦਾ ਹੋਣਾ, ਇਸ ਥਿਊਰੀ ਦੀ ਪੁਸ਼ਟੀ ਕਰਦਾ ਹੈ।' ਮੇਰੇ ਨਿਰਣੇ ਭਰੇ ਬੋਲ ਸਨ।

'ਉਹ ਕਿਵੇਂ?' ਕਈ ਆਵਾਜ਼ਾਂ ਇੱਕੋ ਸਮੇਂ ਆਈਆਂ।

'ਰਸੋਈ ਵਿੱਚ ਖਾਣ ਪੀਣ ਦੀਆਂ ਚੀਜ਼ਾਂ ਜਿਵੇਂ ਕਿ ਦਾਣੇ, ਖੰਡ, ਆਟਾ ਆਦਿ ਅਕਸਰ ਡੁੱਲ ਜਾਂਦੀਆਂ ਹਨ। ਕੀੜੇ ਮਕੌੜੇ ਇਹਨਾਂ ਚੀਜ਼ਾਂ ਤੇ ਹੀ ਪਲਦੇ ਹਨ। ਇੰਜ ਰਸੋਈ ਵਿੱਚ ਕੀੜੇ ਮਕੌੜਿਆਂ ਦੀ ਹੋਂਦ ਤੇ ਆਉਣਾ ਜਾਣਾ ਬਣਿਆ ਰਹਿੰਦਾ ਹੈ। ਇਹ ਕੀੜੇ ਮਕੌੜੇ ਆਪਣੀ ਖੁੱਡ ਵੀ ਅਕਸਰ ਅਜਿਹੇ ਸਥਾਨਾਂ ਦੇ ਨੇੜੇ ਹੀ ਬਣਾਉਂਦੇ ਹਨ ਜਿੱਥੇ ਉਹਨਾਂ ਨੂੰ ਖਾਣ ਪੀਣ ਦੀਆਂ ਚੀਜ਼ਾਂ ਸਹਿਜੇ ਮਿਲ ਸਕਣ। ਪ੍ਰਤੱਖ਼ ਹੈ ਕਿ ਰਸੋਈ ਦੇ ਉਸ ਕੋਨੇ ਵਿੱਚ ਜਿੱਥੋਂ ਗੈਸ ਰਿਸਾਵ ਹੋਇਆ ਹੈ, ਫਰਸ਼ ਦੇ ਹੇਠਾਂ ਜਰੂਰ ਕੀੜਿਆਂ ਦਾ ਘਰੌਂਦਾ ਹੋਵੇਗਾ। ਮਾਹਿਰਾਂ ਨੇ ਦੇਖਿਆ ਹੈ ਕਿ ਇਹ ਕੀੜੇ ਮਕੌੜੇ ਜ਼ਮੀਨ ਦੇ ਅੰਦਰ ਦੂਰ ਤੱਕ ਆਪਣਾ ਘਰ ਬਣਾ ਲੈਂਦੇ ਹਨ। ਇਸੇ ਕਾਰਣ ਸੈਪਟਿਕ ਟੈਂਕ ਵਿੱਚ ਮੌਜੂਦ, ਬਹੁਤ ਵਧੇਰੇ ਦਬਾਓ ਵਾਲੇ ਗੈਸੀ ਮਿਸ਼ਰਣ ਨੂੰ ਕੀੜਿਆਂ ਰਾਹੀਂ ਪੋਲੀ ਕੀਤੀ ਜ਼ਮੀਨ ਵਿੱਚੋਂ ਬਾਹਰ ਨਿਕਲਣ ਦਾ ਰਸਤਾ ਸਹਿਜੇ ਹੀ ਮਿਲ ਗਿਆ।'

'ਤੇ ਫਿਰ ਭਰੇ ਹੋਏ ਗੈਸ ਦੇ ਸਿਲੰਡਰ ਵਾਲਾ ਲੱਕੜ ਦਾ ਬਕਸਾ ਕਿਵੇਂ ਪੰਜ ਫੁੱਟ ਪਰ੍ਹੇ ਸੁੱਟਿਆ ਗਿਆ?' ਲਾਲਾ ਚੰਦਰ ਬਜਾਜ ਦਾ ਸ਼ੱਕ ਅਜੇ ਵੀ ਬਣਿਆ ਹੋਇਆ ਸੀ।

'ਬਹੁਤ ਵਧੇਰੇ ਦਬਾਓ ਵਾਲੀ ਗੈਸ, ਕਮਰੇ ਦੇ ਕੋਨੇ ਵਿੱਚੋਂ ਛੋਟੇ ਜਿਹੇ ਛੇਕ ਰਾਹੀਂ ਪੂਰੇ ਜ਼ੋਰ ਨਾਲ ਨਿਕਲੀ ਤੇ ਤੇਜ਼ੀ ਨਾਲ ਫ਼ੈਲੀ। ਤੇਜ਼ ਰਫ਼ਤਾਰ ਤੇ ਦਬਾਓ ਵਾਲੀ ਗੈਸ ਨੇ ਪਹੀਏ ਲੱਗੇ ਲੱਕੜ ਦੇ ਬਕਸੇ ਨੂੰ ਪੂਰੇ ਜ਼ੋਰ ਨਾਲ ਪਰ੍ਹੇ ਧੱਕ ਦਿੱਤਾ ਜੋ ਫਰਸ਼ ਦੀ ਹਲਕੀ ਢਲਾਣ ਕਾਰਣ ਸਹਿਜੇ ਹੀ ਪਰ੍ਹੇ ਵੱਲ ਰੁੜ੍ਹ ਗਿਆ।'

'ਤੇ ਕੰਧ ਵਿੱਚ ਆਈ ਤਰੇੜ?'

'ਗੈਸ ਦੇ ਨਿਕਲ ਜਾਣ ਪਿੱਛੋਂ ਫਰਸ਼ ਹੇਠ ਗੈਸੀ ਦਬਾਵ ਘਟ ਜਾਣ ਕਾਰਣ ਕੰਧ ਆਪਣੇ ਭਾਰ ਨਾਲ ਹੀ ਹੇਠਾਂ ਬੈਠ ਗਈ ਤੇ ਕੰਧ ਦੀ ਕਮਜ਼ੋਰ ਜੋੜ ਵਾਲੀ ਥਾਂ ਤੇ ਤਰੇੜ ਆ ਗਈ।'

'ਫਿਰ ਭਲਾ ਰੋਸ਼ਨਦਾਨ ਕਿਵੇਂ ਪੁੱਟੇ ਗਏ?'

'ਰਸੋਈ ਵਿਖੇ ਮੌਜੂਦ ਰੋਸ਼ਨਦਾਨਾਂ ਤੇ ਲੱਗੀਆਂ ਜਾਲੀਆਂ ਦੀਆਂ ਮੋਰੀਆਂ, ਸਮੇਂ ਨਾਲ ਰਸੋਈ ਦੇ ਕੰਮਾਂ ਕਾਰਾਂ ਤੋਂ ਉੱਠੇ ਤੇਲ ਤੇ ਘਿਓ ਦੇ ਵਾਸ਼ਪਾਂ ਅਤੇ ਬਲਣ ਕ੍ਰਿਆ ਤੋਂ ਪੈਦਾ ਹੋਏ ਰਾਖ਼ ਦੇ ਸੂਖ਼ਮ ਕਣਾਂ ਦੇ ਜੰਮ ਜਾਣ ਕਾਰਣ ਅਕਸਰ ਬੰਦ ਹੋ ਜਾਂਦੀਆਂ ਹਨ। ਮੌਜੂਦਾ ਹਾਲਤ ਵਿੱਚ ਇਨ੍ਹਾਂ ਵਾਸ਼ਪਾਂ ਤੇ ਰਾਖ਼ ਦੇ ਕਣਾਂ ਨੂੰ ਉੱਪਰ ਵੱਲ ਖਿੱਚਣ ਦਾ ਕੰਮ ਐਗਜ਼ਾਸਟ ਫ਼ੈਨ ਵੀ ਕਰਦਾ ਰਿਹਾ ਹੈ। ਰਾਤ ਸਮੇਂ ਰਸੋਈ ਦਾ ਦਰਵਾਜ਼ਾ ਬੰਦ ਹੋਣ ਕਾਰਣ, ਤੀਬਰ ਗੈਸੀ ਨਿਕਾਸ ਕਾਰਣ, ਰਸੋਈ ਅੰਦਰ ਗੈਸੀ ਦਬਾਓ ਬਾਹਰੀ ਵਾਯੂਮੰਡਲ ਦੇ ਦਬਾਓ ਨਾਲੋਂ ਬਹੁਤ ਵਧ ਜਾਣ ਕਾਰਣ ਤੇ ਗੈਸ ਦੇ ਰਸੋਈ ਵਿੱਚੋਂ ਬਾਹਰ ਨਿਕਲਣ ਦਾ ਕੋਈ ਰਸਤਾ ਨਾ ਹੋਣ ਕਾਰਣ ਕੰਧ ਵਿੱਚ ਲੱਗੇ ਰੋਸ਼ਨਦਾਨ ਆਪਣੀ ਥਾਂ ਤੋਂ ਪੁੱਟੇ ਗਏ। ਗੈਸ ਦੀ ਬਹੁਤ ਵਧੇਰੇ ਦਬਾਓ ਦੀ ਹੋਂਦ ਦਾ ਤਾਂ ਰਸੋਈ ਦੇ ਦਰਵਾਜ਼ੇ ਦਾ ਚੁਗਾਠ ਸਮੇਤ ਪੁੱਟੇ ਜਾਣ ਤੋਂ ਵੀ ਪ੍ਰਤੱਖ਼ ਹੈ।'

'ਹੂੰ..., ਤੇ ਫਿਰ ਅੱਗ ਲੱਗਣ ਦਾ ਕੀ ਕਾਰਣ ਹੈ? ਫ਼ਰਿੱਜ ਉੱਤੇ ਪਈ ਸਮੱਗਰੀ ਨੂੰ ਅੱਗ ਵੀ ਤਾਂ ਲੱਗੀ ਹੈ।' ਕਿਸੇ ਹੋਰ ਦਾ ਸਵਾਲ ਸੀ।

'ਫ਼ਰਿੱਜ ਉੱਤੇ ਮੌਜੂਦ ਸਮੱਗਰੀ ਵਿੱਚ ਪੂਜਾ ਦਾ ਸਮਾਨ ਸੀ ਜੋ ਅਕਸਰ ਹੀ ਬਹੁਤ ਹੀ ਬਲਣਸ਼ੀਲ ਪਦਾਰਥਾਂ ਦਾ ਬਣਿਆ ਹੁੰਦਾ ਹੈ। ਇਹ ਤਾਂ ਘਰ ਦਿਆਂ ਦੀ ਪੁੱਛ ਗਿੱਛ ਤੋਂ ਪਤਾ ਲੱਗ ਹੀ ਚੁੱਕਾ ਹੈ ਕਿ ਉਹਨਾਂ ਇਸ ਥਾਂ ਤੇ ਕੋਈ ਮੋਮਬੱਤੀ ਜਾਂ ਦੀਵਾ ਨਹੀਂ ਸੀ ਜਗਾਇਆ। ਬੇਸ਼ੱਕ ਫ਼ਰਿੱਜ ਉੱਤੇ ਅੱਧ ਜਲੇ ਮੋਮ ਵਾਲੇ ਦੀਵੇ ਵੀ ਪਏ ਨੇ ਤੇ ਮੋਮਬੱਤੀਆਂ ਵੀ। ਹਾਂ, ਉਹਨਾਂ ਦਾ ਕਹਿਣਾ ਹੈ ਕਿ ਉਹ ਅਕਸਰ ਪੂਜਾ ਦਾ ਸਮਾਨ ਫ਼ਰਿੱਜ ਤੇ ਰੱਖ ਲੈਂਦੇ ਹਨ।'

'ਸਰ, ਕਿਧਰੇ ਗੈਸ ਦੇ ਸਿਲੰਡਰ ਫ਼ਟਣ ਨਾਲ ਵਿਸਫ਼ੋਟ ਤਾਂ ਨਹੀਂ ਹੋਇਆ? ਪਿਛਲੇ ਦਿਨੀਂ ਅਖ਼ਬਾਰਾਂ ਵਿੱਚ ਅਜਿਹੀਆਂ ਘਟਨਾਵਾਂ ਦੇ ਵਾਪਰਨ ਦੀਆਂ ਦੋ ਤਿੰਨ ਖ਼ਬਰਾਂ ਆਈਆਂ ਨੇ।' ਇਹ ਆਖ਼ਦਿਆਂ ਇੰਸਪੈਕਟਰ ਸੀਤਲ ਸਿੰਘ ਨੇ ਸਵਾਲੀਆ ਨਜ਼ਰਾਂ ਨਾਲ ਮੇਰੇ ਵੱਲ ਤੱਕਿਆ।

'ਨਹੀਂ, ਅਜਿਹਾ ਸੰਭਵ ਨਹੀਂ। ਰਸੋਈ ਵਿੱਚ ਵਰਤੀ ਜਾਂਦੀ ਕੁਕਿੰਗ (ਐੱਲ.ਪੀ.ਜੀ.) ਗੈਸ ਬਹੁਤ ਹੀ ਬਲਣਸ਼ੀਲ ਹੁੰਦੀ ਹੈ। ਜੇਕਰ ਅਜਿਹੀ ਗੈਸ ਦਾ ਭਰਿਆ ਸਿਲੰਡਰ ਫ਼ਟ ਜਾਂਦਾ ਤਾਂ ਇਹ ਗੈਸ ਪੂਰੇ ਘਰ ਵਿੱਚ ਤੇਜ਼ੀ ਨਾਲ ਫ਼ੈਲ ਜਾਣੀ ਸੀ ਤੇ ਅੱਗ ਦੀ ਚਿੰਗਾਰੀ ਮਿਲਦਿਆਂ ਹੀ ਪੂਰਾ ਘਰ ਮਿੰਟਾਂ ਸਕਿੰਟਾਂ ਵਿੱਚ ਅੱਗ ਦੀ ਚਪੇਟ ਵਿੱਚ ਆ ਜਾਣਾ ਸੀ। ਸ਼ੁਕਰ ਹੈ,ਅਜਿਹਾ ਨਹੀਂ ਵਾਪਰਿਆ। ਦੂਸਰਾ

ਲੱਕੜ ਦਾ ਉਹ ਬਕਸਾ ਵੀ ਜਲ ਜਾਣਾ ਸੀ ਜਿਸ ਵਿੱਚ ਸਿਲੰਡਰ ਮੌਜੂਦ ਹੈ, ਪਰ ਅਜਿਹਾ ਵੀ ਨਹੀਂ ਵਾਪਰਿਆ। ਸਿਲੰਡਰ ਵਿੱਚ ਗੈਸ ਦੀ ਮਾਤਰਾ ਵੀ ਸਹੀ ਹੀ ਲੱਗ ਰਹੀ ਹੈ ਤੇ ਗੈਸੀ ਰਿਸਾਵ ਦੀ ਬੂ ਵੀ ਨਹੀਂ ਆ ਰਹੀ। ਸਪਸ਼ਟ ਹੈ ਕਿ ਸਿਲੰਡਰ ਦੇ ਫ਼ਟਣ ਦੀ ਸੰਭਾਵਨਾ ਰੱਦ ਕਰਨੀ ਹੀ ਠੀਕ ਹੈ।'

'ਤੇ ਫਿਰ ਅੱਗ ਲੱਗਣ ਦਾ ਕੀ ਕਾਰਣ ਹੋ ਸਕਦਾ ਹੈ?'

'ਸੈਪਟਿਕ ਟੈਂਕ ਵਿੱਚੋਂ, ਰਸੋਈ ਵਿੱਚ ਨਿਕਲੇ ਗੈਸੀ ਰਿਸਾਵ ਵਿੱਚ ਮੀਥੇਨ ਤੇ ਕਾਰਬਨ ਡਾਈਆਕਸਾਈਡ ਆਦਿ ਗੈਸਾਂ ਮੌਜੂਦ ਸਨ। ਮੀਥੇਨ ਬਲਣਸ਼ੀਲ ਗੈਸ ਹੈ ਤੇ ਕਾਰਬਨ ਡਾਈਆਕਸਾਈਡ ਗੈਸ ਅੱਗ ਬੁਝਾਊ। ਇਹ ਗੈਸੀ ਮਿਸ਼ਰਣ ਰਿਸਾਵ ਕਰਕੇ ਪੂਰੀ ਰਸੋਈ ਵਿੱਚ ਭਰ ਗਿਆ ਤੇ ਹੋ ਸਕਦਾ ਹੈ ਰਸੋਈ ਵਿੱਚ ਕਿਧਰੇ ਮੀਥੇਨ ਦੀ ਮਾਤਰਾ ਵਧੇਰੇ ਹੋਵੇ ਤੇ ਕਿਧਰੇ ਕਾਰਬਨ ਡਾਈਆਕਸਾਈਡ ਦੀ, ਦੋਨਾਂ ਗੈਸਾਂ ਦੀ ਪਾਸਾਰ ਕ੍ਰਿਆ ਵਿੱਚ ਅੰਤਰ ਹੋਣ ਕਾਰਣ ਕਾਰਬਨ ਡਾਈਆਕਸਾਈਡ ਗੈਸ, ਮੀਥੇਨ ਗੈਸ ਦੀ ਤੁਲਨਾ ਵਿੱਚ ਭਾਰੀ ਹੁੰਦੀ ਹੈ ਤੇ ਇਸ ਦੇ ਅਣੂੰ ਮੀਥੇਨ ਗੈਸ ਦੇ ਅਣੂਆਂ ਦੀ ਤੁਲਨਾ ਵਿੱਚ ਘੱਟ ਰਫ਼ਤਾਰ ਨਾਲ ਚਲਦੇ ਹਨ। ਤੇ ਬੱਸ ਮੀਥੇਨ ਗੈਸ ਨੂੰ ਕਿਧਰੋਂ ਅੱਗ ਦੀ ਚਿੰਗਾਰੀ ਮਿਲ ਗਈ ਤੇ ਉਸ ਨੇ ਅੱਗ ਫੜ੍ਹ ਲਈ। ਪੂਜਾ ਦੀ ਸਮੱਗਰੀ ਬਹੁਤ ਹੀ ਬਲਣਸ਼ੀਲ ਪਦਾਰਥਾਂ ਦੀ ਬਣੀ ਹੋਣ ਕਾਰਣ ਉਸ ਨੂੰ ਝੱਟ ਅੱਗ ਲੱਗ ਗਈ। ਜਿੱਥੇ-ਜਿੱਥੇ ਬਲ ਰਹੀ ਮੀਥੇਨ ਗੈਸ ਮੌਜੂਦ ਸੀ, ਉੱਥੇ-ਉੱਥੇ ਪਲਾਸਟਿਕ ਪਦਾਰਥਾਂ ਤੇ ਪਲਾਸਟਿਕ ਦੇ ਡੱਬਿਆਂ ਨੂੰ ਵੀ ਸੇਕ ਪੁੱਜਾ ਪਰ ਕਾਰਬਨ ਡਾਈਆਕਸਾਈਡ ਗੈਸ ਦੀ ਹੋਂਦ ਵਿੱਚ ਇਹ ਅੱਗ ਵਧੇਰੇ ਨਾ ਫ਼ੈਲ ਸਕੀ ਤੇ ਬੁਝ ਗਈ।'

'ਪਰ ਮੀਥੇਨ ਗੈਸ ਨੂੰ ਚਿੰਗਾਰੀ ਕਿੱਥੋਂ ਮਿਲੀ?'

'ਕੋਈ ਫ਼ਾਲਟੀ ਇਲੈੱਕਟ੍ਰਿਕ ਸਰਕਟ ਹੋ ਸਕਦਾ ਹੈ। ਉੱਥੋਂ ਸਪਾਰਕ ਨਿਕਲਣ ਤੇ।' ਮੈਂ ਆਖਿਆ।

'ਜੀ, ਮੈਂ ਦੱਸਦਾ ਹਾਂ।' ਕੁਲਭੂਸ਼ਣ ਦੇ ਵੱਡੇ ਲੜਕੇ ਬ੍ਰਿਜ ਭੂਸ਼ਣ ਨੇ ਕਿਹਾ।

'ਸਰ, ਸਾਡਾ ਫ਼ਰਿੱਜ ਆਟੋ-ਡੀਫ਼੍ਰੋਸਟ ਹੈ। ਸਮੇਂ ਨਾਲ ਜਦੋਂ ਇਸ ਦੇ ਅੰਦਰ ਤਾਪਮਾਨ ਕਾਫ਼ੀ ਘਟ ਜਾਂਦਾ ਹੈ ਤਾਂ ਡੀਫ਼੍ਰੋਸਟ ਹੋਣ ਲਈ ਇਹ ਆਪਣੇ ਆਪ ਬੰਦ ਹੋ ਜਾਂਦਾ ਹੈ। ਕੁਝ ਦੇਰ ਬਾਅਦ ਫ਼ਰਿੱਜ ਦੇ ਅੰਦਰ ਦਾ ਤਾਪਮਾਨ ਲੋੜੀਂਦੇ ਮਿਆਰ ਤੋਂ ਵਧਣ ਕਾਰਣ ਇਹ ਸਵੈਚਾਲਿਤ ਢੰਗ ਨਾਲ ਦੁਬਾਰਾ ਚਾਲੂ ਹੋ ਜਾਂਦਾ ਹੈ। ਜਦੋਂ ਇਹ ਦੁਬਾਰਾ ਚਾਲੂ ਹੁੰਦਾ ਹੈ ਤਾਂ ਇਸ ਦੇ ਪਿਛਲੇ ਪਾਸੇ ਕਈ ਵਾਰ ਸਪਾਰਕ ਨਜ਼ਰ ਆਉਂਦਾ ਹੈ।'

' ਫ਼ਰਿੱਜ ਉੱਤੇ ਰੱਖੀ ਪੂਜਾ ਸਮੱਗਰੀ ਨੂੰ ਅੱਗ ਲੱਗਣ, ਫ਼ਰਿੱਜ ਨੇੜਲੀਆਂ ਸੈਲਫ਼ਾਂ ਉੱਤੇ ਰੱਖੇ ਪਲਾਸਟਿਕ ਦੇ ਲਿਫ਼ਾਫ਼ਿਆਂ ਤੇ ਡੱਬਿਆਂ ਨੂੰ ਅੱਗ ਪੈਣ ਬੱਸ ਇਹੋ ਕਾਰਣ ਹੈ। ਫ਼ਰਿੱਜ ਦੇ ਗਿਰਦ ਫ਼ੈਲੀ ਮੀਥੇਨ ਗੈਸ ਤੇ ਸਪਾਰਕ ਦੇ ਮੇਲ ਨੇ ਹੀ ਇਹ ਕੌਤਕ ਵਰਤਾਇਆ ਹੈ।' ਮੈਂ ਆਖਿਆ।

'ਤਾਂ ਫਿਰ ਪ੍ਰੋ. ਸਾਹਿਬ ਮੰਜ਼ਿਲ ਦੇ ਸ਼ੀਸ਼ੇ ਕਿਵੇਂ ਟੁੱਟੇ ਤੇ ਵਿਸਫ਼ੋਟ ਦੀ ਆਵਾਜ਼ ਕਿਵੇਂ ਪੈਦਾ ਹੋਈ?' ਰਾਣਾ ਗੋਵਰਧਨ ਪੁੱਛ ਰਿਹਾ ਸੀ।

'ਦਰਅਸਲ ਘਰ ਦੇ ਮੈਂਬਰ ਬੂਹੇ ਬਾਰੀਆਂ ਬੰਦ ਕਰਕੇ ਆਪੋ ਆਪਣੇ ਕਮਰਿਆਂ ਵਿੱਚ ਸੁੱਤੇ ਪਏ ਸਨ। ਰਸੋਈ ਦੇ ਸਾਹਮਣੇ ਹੀ ਪੌੜੀਆਂ ਉੱਪਰ ਤੀਸਰੀ ਮੰਜ਼ਿਲ ਤੱਕ ਜਾਂਦੀਆਂ ਹਨ। ਰਸੋਈ ਵਿਖੇ ਬਹੁਤ ਹੀ ਦਬਾਓ ਨਾਲ ਨਿਕਲੀ ਗੈਸ ਦੇ ਰਸੋਈ ਦਾ ਬੂਹਾ ਉਖ਼ਾੜ ਸੁੱਟਣ ਬਾਅਦ ਇਹ ਗੈਸ ਤੇਜ਼ੀ ਨਾਲ ਉੱਪਰ ਵੱਲ ਦੇ ਖ਼ਾਲੀ ਖ਼ੇਤਰ ਵੱਲ ਵਧੀ। ਪਹਿਲੀ ਤੇ ਦੂਸਰੀ ਮੰਜ਼ਿਲ ਦੇ ਦਰਵਾਜ਼ਿਆਂ ਦੇ ਬੰਦ ਹੋਣ ਕਾਰਣ ਗੈਸ ਦਾ ਦਬਾਓ ਇਹਨਾਂ ਮੰਜ਼ਿਲਾਂ ਦਾ ਕੋਈ ਖ਼ਾਸ ਨੁਕਸਾਨ ਨਹੀਂ ਕਰ ਸਕਿਆ। ਤੀਬਰ ਗੈਸੀ ਰਿਸਾਵ ਕਾਰਣ ਗੈਸ ਦੀ ਵੱਡੀ ਮਾਤਰਾ ਤੀਸਰੀ ਮੰਜ਼ਿਲ ਦੀ ਮਮਟੀ ਵਿਖੇ ਇਕੱਠੀ ਹੋ ਗਈ ਤੇ ਤੁਰੰਤ ਹੀ ਮਮਟੀ ਦੇ ਅੰਦਰ ਗੈਸੀ ਦਬਾਓ, ਬਾਹਰੀ ਵਾਯੂ ਮੰਡਲ ਦੇ ਗੈਸੀ ਦਬਾਓ ਨਾਲੋਂ ਬਹੁਤ ਵਧ ਗਿਆ। ਮਮਟੀ ਦਾ ਦਰਵਾਜ਼ਾ ਤੇ ਖਿੜਕੀਆਂ ਬੰਦ ਹੋਣ ਕਾਰਣ ਗੈਸ ਬਾਹਰ ਨਾ ਨਿਕਲ ਸਕੀ। ਗੈਸਾਂ ਦੇ ਵਧੇਰੇ ਦਬਾਓ ਨੇ ਜੋਰ ਮਾਰਿਆ ਤੇ ਮਮਟੀ ਦੀਆਂ ਖਿੜਕੀਆਂ ਦਾ ਸਾਰਾ ਕੱਚ ਇਸ ਗੈਸੀ ਦਬਾਓ ਦੇ ਪ੍ਰਭਾਵ ਹੇਠ ਚੂਰ-ਚੂਰ ਹੋ ਕੇ ਦੂਰ-ਦੂਰ ਜਾ ਡਿੱਗਿਆ ਅਤੇ ਘੱਟ ਦਬਾਓ ਵਾਲੇ ਵਾਯੂ ਮੰਡਲ ਵਿੱਚ ਤੁਰੰਤ ਗੈਸੀ ਪਾਸਾਰ ਕਾਰਣ ਤੇ ਕੱਚ ਦੇ ਟੁੱਟਣ ਕਾਰਣ ਵੱਡੇ ਵਿਸਫ਼ੋਟ ਵਰਗੀ ਆਵਾਜ਼ ਪੈਦਾ ਹੋ ਗਈ।'

'ਗੈਸੀ ਪਾਸਾਰ ਨਾਲ ਵੀ ਆਵਾਜ਼ ਪੈਦਾ ਹੁੰਦੀ ਹੈ ਕੀ?'

'ਹਾਂ..., ਬਹੁਤ ਵਧੇਰੇ ਦਬਾਅ ਵਾਲੀਆਂ ਥਾਵਾਂ ਤੋਂ ਜਦੋਂ ਗੈਸ ਅਚਾਨਕ ਘੱਟ ਦਬਾਓ ਵਾਲੇ ਖ਼ੇਤਰ ਵਿੱਚ ਫ਼ੈਲਦੀ ਹੈ ਤਾਂ ਕਾਫ਼ੀ ਆਵਾਜ਼ ਪੈਦਾ ਹੁੰਦੀ ਹੈ। ਤੁਸੀਂ ਸਾਈਕਲ ਦੀ ਟਿਊਬ ਦਾ ਪਟਾਕਾ ਪੈਂਦਾ ਤਾਂ ਸੁਣਿਆ ਹੀ ਹੋਵੇਗਾ ਜਾਂ ਫਿਰ ਹਵਾ ਭਰੀ ਟਿਊਬ ਦਾ ਵਾਲਵ ਦਬਾਉਣ ਤੇ ਨਿਕਲਦੀ ਹਵਾ ਦਾ ਸ਼ੋਰ ਵੀ ਕਦੇ ਨਾ ਕਦੇ ਸੁਣਿਆ ਹੀ ਹੋਵੇਗਾ। ਇਹ ਗੈਸੀ ਪਾਸਾਰ ਕਾਰਣ ਪੈਦਾ ਹੁੰਦੇ ਆਵਾਜ਼ ਦਾ ਪ੍ਰਤੱਖ਼ ਸਬੂਤ ਹੈ।'

'ਤੇ ਲੋਹੇ ਦੇ ਦਰਵਾਜ਼ੇ ਵਿੱਚ ਪਏ ਵਿੰਗ?'

'ਪ੍ਰਤੱਖ਼ ਹੈ ਕਿ ਮਮਟੀ ਵਿਖੇ ਬਹੁਤ ਵਧੇਰੇ ਗੈਸੀ ਦਬਾਓ, ਉੱਥੇ ਲੱਗੇ ਲੋਹੇ ਦੀ ਪਤਲੀ ਸੀਟ ਵਾਲੇ ਦਰਵਾਜ਼ੇ ਵਿੱਚ ਵਿੰਗ ਪਾਉਣ ਦੇ ਸਮਰੱਥ ਰਿਹਾ ਹੈ।'

'ਫਿਰ ਤਾਂ ਪੱਕਾ ਹੀ ਹੈ ਕਿ ਕੋਈ 'ਗ਼ੈਬੀ ਤਾਕਤ' ਨਹੀਂ ਸੀ ਇਸ ਕੌਤਕ ਪਿੱਛੇ...ਸ਼ੁਕਰ ਹੈ...ਚਿੰਤਾ ਮੁੱਕੀ।...ਰਤਨ ਦੇਈ, ਚਿੰਤਾ ਨਾ ਕਰ, ਸਭ ਠੀਕ ਏ। ਨੁਕਸਾਨ ਦੀ ਕੋਈ ਗੱਲ ਨਹੀਂ। ਸ਼ੁਕਰ ਕਰ ਕਿ ਸਾਰਾ ਪਰਿਵਾਰ ਠੀਕ-ਠਾਕ ਹੈ। ਪੈਸੇ ਸਹੁਰੇ ਦਾ ਕੀ ਏ, ਇਹ ਤਾਂ ਆਂਦਾ ਜਾਂਦਾ ਰਹਿੰਦਾ ਏ।' ਲਾਲਾ ਕੁਲਭੂਸ਼ਣ ਨੇ ਸੁਖ਼ ਦਾ ਸਾਹ ਲੈਂਦਿਆਂ ਹੂੰਘ ਰਹੀ ਘਰਵਾਲੀ ਨੂੰ ਧਰਵਾਸ ਦਿੰਦੇ ਹੋਏ ਕਿਹਾ।

'ਚਲੋ ਬਈ, ਚਲੋ... ਘਰ ਅੰਦਰ, ਕੋਈ 'ਗ਼ੈਬੀ ਸ਼ਕਤੀ' ਨਹੀਂ ਇੱਥੇ ਤੇ ਨਾ ਹੀ ਕੋਈ ਜਿੰਨ ਭੂਤ ਏ।' ਆਖਦਿਆਂ ਲੋਕ ਤਿੱਤਰ ਬਿਤਰ ਹੋਣ ਲੱਗੇ।

ਜਿਉਂ ਹੀ ਮੈਂ ਅਗਲੀ ਸਵੇਰ ਅਖ਼ਬਾਰ ਚੁੱਕਿਆ ਤਾਂ ਉਸ ਦੀ ਮੁੱਖ਼ ਸੁਰਖ਼ੀ ਇਹ ਸੀ 'ਅੰਧ ਵਿਸ਼ਵਾਸਾਂ ਉੱਤੇ ਵਿਗਿਆਨਕ ਸੋਚ ਦੀ ਜਿੱਤ।' ਪਿਛਲੇ ਦਿਨੀ ਵਾਪਰੀ ਘਟਨਾ ਦੇ ਬਿਰਤਾਂਤ, ਛਾਣ-ਬੀਣ ਦੀ ਰਿਪੋਰਟ ਤੇ ਘਟਨਾ ਦੀ ਵਿਗਿਆਨਕ ਵਿਆਖਿਆ ਪਿੱਛੋਂ ਮੋਟੇ ਅੱਖਰਾਂ ਵਿੱਚ ਲਿਖਿਆ ਸੀ, ਅਜੋਕੇ ਸਮੇਂ ਦੀ ਅਹਿਮ ਲੋੜ ਹੈ ਕਿ ਲੋਕ ਆਪਣੇ ਬੰਦ ਕੀਤੇ ਸੈਪਟਿਕ ਟੈਂਕਾਂ ਦਾ ਵਾਯੂ ਮੰਡਲ ਨਾਲ ਸੰਪਰਕ ਬਣਾਈ ਰੱਖਣ ਤਾਂ ਜੋ ਅਜਿਹੀਆਂ ਘਟਨਾਵਾਂ ਫਿਰ ਨਾ ਵਾਪਰ ਸਕਣ।



# ਪਾਣੀ ਸੰਕਟ

ਵਿਜੇ ਬੰਬੇਲੀ

ਮੌਜੂਦਾ ਦੌਰ ਦਾ ਇੱਕ ਬਹੁਤ ਹੀ ਭਖ਼ਵਾਂ ਮਸਲਾ 'ਜਲ ਸੰਕਟ' ਵੀ ਹੈ। ਤੁਰੰਤ ਪੈਰੀਂ ਮੁਨਾਫ਼ੇ ਦੀ ਲਾਲਸਾ ਅਤੇ ਭੌਤਿਕ ਸਹੂਲਤਾਂ ਦੀ ਦੌੜ ਨੇ ਕੁਦਰਤ ਨਾਲ ਅਜਿਹਾ ਖਿਲਵਾੜ ਕੀਤਾ ਕਿ ਵਰਖਾ, ਜੋ ਪਾਣੀ ਦਾ ਮੁਢਲਾ ਸੋਮਾ ਹੈ, ਵੀ ਗੜਬੜਾ ਗਈ। ਜਲ ਸੰਕਟ ਦਿਨੋ-ਦਿਨ ਵਿਕਰਾਲ ਰੂਪ ਧਾਰਨ ਕਰਦਾ ਜਾ ਰਿਹਾ ਹੈ। ਜੇ ਅਸੀਂ ਨਾ ਸੰਭਲੇ ਤਾਂ ਇਸ ਨੇ ਮਨੁੱਖ਼ ਨੂੰ ਨਿਗਲ ਜਾਣਾ ਹੈ। ਫਿਰ ਇਹ ਮਹਿਲ-ਮੁਨਾਰੇ ਕਿਸ ਕੰਮ? ਪਰ ਇਸ ਤੋਂ ਪਹਿਲਾਂ 'ਪਾਣੀ ਦੀ ਘੁੱਟ' ਲਈ 'ਮਨੁੱਖੀ ਝੁੰਡ' ਨਾ ਸਿਰਫ਼ ਹਿਜਰਤ ਕਰਨਗੇ, ਸਗੋਂ ਮਹਿਜ਼ ਪਾਣੀ ਖ਼ਾਤਰ ਹੀ ਭਿਅੰਕਰ ਯੁੱਧ ਵੀ ਲੜੇ ਜਾਣਗੇ। ਪਾਣੀ ਦੇ ਰਵਾਇਤੀ ਸੋਮਿਆਂ ਦੀ ਮਨੁੱਖ਼ ਨੇ ਲੁੱਟ ਕੀਤੀ, ਦੁਰਵਰਤੋਂ ਵੀ ਅਤੇ ਉਨ੍ਹਾਂ ਦਾ ਵਿਨਾਸ਼ ਵੀ ਪਰ ਕੁਝ ਸੁਖਦ ਪਹਿਲੂ ਵੀ ਹਨ, ਜੋ ਆਸ ਦੀ ਕਿਰਨ ਬੰਨ੍ਹਾਉਂਦੇ ਹਨ। ਪੇਸ਼ ਹੈ ਮਨੁੱਖੀ ਹਿੰਮਤ ਤੇ ਪਹਿਲ-ਕਦਮੀਆਂ ਦੇ ਇਹਨਾਂ ਕ੍ਰਿਸ਼ਮਿਆਂ ਦੀ

*ਸੰਖ਼ੇਪ ਦਾਸਤਾਨ:*

**ਮਹਾਰਾਸ਼ਟਰ** : ਮਹਾਰਾਸ਼ਟਰ ਦੇ ਔਰੰਗਾਬਾਦ ਸ਼ਾਹਮਾਰਗ ਉੱਤੇ ਸਥਿੱਤ ਇੱਕ ਪਿੰਡ ਹੈ ਅੜਗਾਂਵ। ਅਬਾਦੀ ਹੈ ਕੋਈ ਤਿੰਨ ਕੁ ਹਜ਼ਾਰ। ਦਹਾਕਾ ਕੁ ਪਹਿਲਾਂ ਇੱਥੇ ਭੁੱਖ਼ਮਰੀ ਸੀ। ਸਾਲ ਦੇ ਦਸ ਕੁ ਮਹੀਨੇ ਪਾਣੀ ਟੈਂਕਰਾਂ ਰਾਹੀਂ ਸਪਲਾਈ ਹੁੰਦਾ ਸੀ। ਪਿੰਡ ਦੇ ਕੁੱਲ 153 ਖੂਹਾਂ ਵਿੱਚੋਂ ਸਿਰਫ਼ 6 ਖੂਹ ਹੀ ਪਾਣੀ ਦਿੰਦੇ ਸਨ, ਤੇ ਉਹ ਵੀ ਨਾ-ਮਾਤਰ। ਪਾਣੀ ਦੀ ਕਮੀਂ ਕਾਰਣ ਖ਼ੇਤੀ ਕਮਜ਼ੋਰ ਸੀ। ਨਤੀਜੇ ਵਜੋਂ ਲੋਕ ਬੇਰੁਜ਼ਗਾਰ ਸਨ ਅਤੇ. ਡੰਗਰ ਕਮਜ਼ੋਰ।

ਅਜਿਹੀ ਵਿਕਰਾਲ ਸਥਿਤੀ ਵਿੱਚ ਪਿੰਡ ਦੇ ਕੁ ਜਾਗਰੂਕ ਨੌਜਵਾਨਾਂ ਨੇ ਲੋਕਾਂ ਦਾ ਸਹਿਯੋਗ ਲਿਆ। ਕਾਰ-ਸੇਵਾ ਅਤੇ ਸਾਂਝੇ ਉੱਦਮ ਨਾਲ ਵਰਖਾ ਦੀ ਹਰ ਬੂੰਦ ਨੂੰ ਰੋਕਣ ਲਈ ਬੰਨ੍ਹ ਬਣਾਏ। ਪਾਣੀ ਜਮ੍ਹਾਂ ਕਰਨ ਲਈ ਛੋਟੇ-ਛੋਟੇ ਤਲਾਅ ਬਣਾਏ। ਖੱਡਾਂ-ਚੋਆਂ ਵਿੱਚ ਮਿੱਟੀ-ਬਨਸਪਤੀ ਦੀਆਂ ਰੋਕਾਂ ਅਤੇ ਪੱਕੇ-ਕੱਚੇ ਬੰਨ੍ਹ। ਇੰਜ ਵਰਖਾ ਦਾ ਪਾਣੀ, ਜੋ ਵਿਅਰਥ ਰੁੜ੍ਹ ਜਾਂਦਾ ਸੀ ਜਾਂ ਨੁਕਸਾਨ ਕਰਦਾ ਸੀ, ਦਾ ਕਾਫੀ ਹਿੱਸਾ ਰੋਕ ਕੇ ਉਸ ਨੂੰ ਜ਼ਮੀਨ ਵਿੱਚ ਉਤਾਰਿਆ ਗਿਆ।

ਇਸ ਨਾਲ ਨਾ ਸਿਰਫ਼ ਪਿੰਡ ਦੀ ਜੂਹ ਵਿੱਚ ਸਥਿਤ ਬੋਰਾਂ, ਨਲਕਿਆਂ, ਖੂਹਾਂ ਦਾ ਜਲ ਪੱਧਰ ਉੱਚਾ ਹੋਣ ਲਗ ਪਿਆ, ਬਲਕਿ ਗੁਆਂਢੀ ਪਿੰਡਾਂ ਨੂੰ ਵੀ ਲਾਭ ਪਹੁੰਚਿਆ। ਖੇਤਾਂ ਵਿੱਚ ਦੋ ਫਸਲਾਂ ਹੋਣ ਲੱਗੀਆਂ। ਅੰਨ ਉਤਪਾਦਨ ਅਤੇ ਦੁੱਧ ਦੀ ਪੈਦਾਵਾਰ ਵਿੱਚ ਵਾਧਾ ਹੋਇਆ। ਇਸ ਪਿੰਡ ਦੀ 1986-87 ਵਿੱਚ ਪ੍ਰਤੀ ਵਿਅਕਤੀ ਔਸਤ ਆਮਦਨ 700 ਰੁਪਏ ਸੀ, ਜੋ ਹੁਣ 5000 ਰੁਪਏ ਹੋ ਗਈ ਹੈ। ਬਨਸਪਤੀ ਵਾਧੇ ਨਾਲ-ਨਾਲ ਮੌਸਮੀ ਤਬਦੀਲੀਆਂ ਵਾਪਰੀਆਂ।

ਪਹਿਲਾਂ ਕੰਗਾਲ ਅਤੇ ਭੁੱਖ਼ਮਰੀ ਦਾ ਸ਼ਿਕਾਰ ਗਿਣਿਆ ਜਾਣ ਵਾਲਾ ਅੜਗਾਂਵਾ ਅੱਜ ਹਰ ਤਰ੍ਹਾਂ ਦੀਆਂ ਮੁਢਲੀਆਂ ਸਹੂਲਤਾਂ ਵਾਲਾ 'ਨੰਦ-ਨੰਦਨ' ਬਣ ਗਿਆ ਹੈ। ਇਹ ਪਿੰਡ ਆਲੇ-ਦੁਆਲੇ ਦੇ ਖਿੱਤਿਆਂ ਲਈ ਵੀ ਪ੍ਰੇਰਨਾ ਸ੍ਰੋਤ ਬਣ ਗਿਆ ਹੈ। ਲੋਕਾਂ ਨੇ ਵੀ ਸਰਕਾਰ ਉੱਤੇ ਟੇਕ ਨਾ ਰੱਖੀ। ਆਪਣੀ ਵਿਹਲ ਸ਼ਕਤੀ ਉਸਾਰੂ ਕੰਮਾਂ ਲਈ ਲਗਾਈ। ਉਹਨਾਂ ਮੂੰਹ ਟੱਡ ਕੇ ਉੱਪਰ ਨੂੰ ਨਾਂ ਤੱਕਿਆ, ਨਾ ਹੀ ਕਿਸੇ ਗ਼ੈਬੀ ਸ਼ਕਤੀ ਨੂੰ ਉਡੀਕਿਆ। ਸਵੈ-ਵਿਸ਼ਵਾਸ, ਨਿੱਜੀ ਹਿੰਮਤ ਅਤੇ ਹੱਥੀਂ ਕੀਤੀ ਕਾਰ-ਸੇਵਾ ਨੇ ਉਨ੍ਹਾਂ ਦਾ ਮੌਜੂਦਾ ਨਰਕ ਸਦੀਵੀ ਸਵਰਗ 'ਚ ਬਦਲ ਦਿੱਤਾ।

**ਝਾਰਖੰਡ** : ਝਾਰਖੰਡ ਸਟੇਟ ਦਾ ਪਲਾਮੂ ਜਿਲ੍ਹਾ ਸਾਧਨ-ਵਿਹੂਣੇ ਆਦਿਵਾਸੀਆਂ ਦੀ ਬਹੁਤਾਤ ਵਾਲਾ ਜਿਲ੍ਹਾ ਹੈ। ਉਹ ਕੁਦਰਤ ਦੇ ਬਹੁਤ ਨੇੜੇ ਹੈ। ਉੱਥੇ ਮੁਨਾਫ਼ੇ ਦੀ ਹਵਸ ਵਾਲੇ ਅਮੀਰਾਂ ਨੇ ਕੁਦਰਤੀ ਸੋਮਿਆਂ ਦਾ ਐਸਾ ਘਾਣ ਕੀਤਾ ਕਿ ਸਭ ਕੁਝ ਗੜਬੜਾ ਗਿਆ। ਇੱਥੇ ਨਕਸਲਬਾੜੀ ਆਦਿ ਨਾਲ ਸੰਬੰਧਤ ਸੰਸਥਾਵਾਂ ਕਾਰਜਸ਼ੀਲ ਹਨ। ਹੋਰ ਸਰਗਰਮੀਆਂ ਨੂੰ ਛੱਡ ਵੀ ਦੇਈਏ, ਤਾਂ ਵੀ ਪਿਛਲੇ ਕੁਝ ਸਮੇਂ ਤੋਂ ਲੋਕਾਂ ਨੇ ਉਸਾਰੂ ਸੋਚ ਦੀ ਅਗਵਾਈ ਹੇਠ ਭੁੱਖ਼ਮਰੀ ਦੇ ਵੱਡੇ ਕਾਰਣ ਜਲ ਸੰਕਟ ਦੇ ਸਨਮੁੱਖ਼ ਪਾਣੀ ਰੋਕਣ, ਜਮ੍ਹਾ ਕਰਨ ਅਤੇ ਧਰਤੀ ਵਿੱਚ ਭੇਜਣ ਹਿੱਤ ਦੇਸੀ ਉਪਾਵਾਂ ਨੂੰ ਵਰਤੋਂ ਵਿੱਚ ਲਿਆਂਦਾ। ਵਰਖਾ ਦੀ ਹਰ ਬੂੰਦ ਸਾਂਭਣ, ਹਰ ਤਿੱਪ ਧਰਤੀ 'ਚ ਭੇਜਣ, ਨਦੀਆਂ ਦੇ ਅੰਵਾਈਂ ਜਾਂਦੇ ਪਾਣੀ ਨੂੰ ਵਰਤਣ-ਰਿਸਕਾਣ ਹਿੱਤ ਮਿੱਟੀ ਦੇ ਬੰਨ੍ਹ ਬਣਾਏ, ਟੋਭੇ ਪੁੱਟੇ, ਪੁਰਾਣੇ ਛੱਪੜਾਂ ਨੂੰ ਸੰਵਾਰਿਆ, ਡੂੰਘਾਈਆਂ, ਰੋਕ ਪਾਣੀ ਨੂੰ ਖ਼ੇਤਾਂ 'ਚ ਲੈ ਗਏ। ਇਹੋ ਪ੍ਰਯੋਗ ਬਾਅਦ ਵਿੱਚ ਵੱਡੇ ਬੰਨ੍ਹਾਂ-ਤਲਾਵਾਂ ਦੇ ਰੂਪ ਵਿੱਚ 'ਪਲਾਮੂ ਪ੍ਰਾਜੈਕਟ' ਦੇ ਨਾਂਅ ਨਾਲ ਪ੍ਰਚੱਲਤ ਹੋਏ।

ਸਦੀਵੀ ਅਕਾਲ ਦੇ ਪ੍ਰਛਾਵੇਂ ਹੇਠ ਸਾਹ ਲੈਣ ਵਾਲੇ ਇਸ ਖਿੱਤੇ ਦੇ ਛੋਟੇ ਕਿਸਾਨਾਂ ਨੇ 176 ਛੋਟੇ-ਛੋਟੇ ਜਲ-ਕੁੰਡ ਬਣਾਏ। ਇਹ ਛੋਟੀ ਕਿਸਾਨੀ ਇਨ੍ਹਾਂ ਜਲ-ਕੁੰਡਾਂ ਤਹਿਤ 4250 ਏਕੜ ਜ਼ਮੀਨ ਵਿੱਚ ਖ਼ੇਤੀ ਕਰਦੀ ਹੈ। ਹੋਰ ਵੀ ਕਈ ਸਵੈ-ਇੱਛੁੱਕ ਵਿਅਕਤੀ ਅਤੇ ਸਵੈ ਸੇਵੀ ਸੰਸਥਾਵਾਂ ਇਨ੍ਹਾਂ ਨਾਲ ਜੁੜ ਗਏ ਹਨ। ਇਨ੍ਹਾਂ ਸੰਸਥਾਵਾਂ ਨੂੰ ਸਥਾਨਕ ਲੋਕ 'ਪਾਣੀ ਪੰਚਾਇਤ' ਦੇ ਨਾਂ ਨਾਲ ਜਾਣਦੇ ਹਨ।

ਪਲਾਮੂ ਜਿਲ੍ਹੇ ਦੇ ਛੋਟੇ ਅਤੇ ਗ਼ਰੀਬ ਕਿਸਾਨ ਪਾਣੀ ਦੀ ਮਹੱਤਤਾ ਬਾਰੇ ਜਾਗਰੂਕ ਹੋ ਚੁਕੇ ਹਨ। ਇਨ੍ਹਾਂ ਦੇ ਸਰਵਰਮ ਯਤਨਾਂ ਨਾਲ ਇਸ ਜਿਲ੍ਹੇ ਦੇ 17 ਬਲਾਕਾਂ ਵਿੱਚ ਕੁੱਲ 178 ਪਾਣੀ ਪੰਚਾਇਤਾਂ ਦੀ ਰਚਨਾ ਹੋ ਚੁੱਕੀ ਹੈ। ਕਿਤੇ-ਕਿਤੇ ਇਹਨਾਂ ਪਾਣੀ ਪੰਚਾਇਤਾਂ ਨੇ 'ਜਲ ਚੇਤਨਾ ਮੰਚ' ਦੇ ਨਾਂਅ ਨਾਲ ਵੀ ਕੰਮ ਸ਼ੁਰੂ ਕੀਤਾ ਹੈ। ਪੜਾਅ ਵਾਰ ਬਹੁਤ ਸਾਰੇ ਕਾਰਜ ਹੱਥ ਵਿੱਚ ਲਏ ਗਏ ਹਨ।

ਵਿਕਰਾਲ ਜਲ ਸੰਕਟ ਦੇ ਅਸਲ ਕਾਰਣਾਂ ਨੂੰ ਸਮਝਣ-ਬੁੱਝਣ ਕਰਕੇ ਪਲਾਮੂ ਜਿਲ੍ਹੇ ਦੇ ਲੋਕਾਂ ਵਿੱਚ ਜਾਗਰੂਕਤਾ ਆਈ ਹੈ। ਹੁਣ ਉਹ ਮੀਂਹ ਦੇ ਪਾਣੀ ਨੂੰ ਰੋਕ-ਜਮ੍ਹਾ ਕਰ ਕੇ ਉਸ ਤੋਂ ਸਿਰਫ਼ ਬਹੁ-ਪੱਖੀ ਲਾਭ ਹੀ ਨਹੀਂ ਲੈਂਦੇ, ਬਲਕਿ ਧਰਤੀ ਦੇ ਗਰਭ 'ਚ ਭੇਜ ਕੇ ਜਲ-ਸਤਹ ਨੂੰ ਵੀ ਬਰਕਰਾਰ ਰੱਖ ਰਹੇ ਹਨ। ਉਨ੍ਹਾਂ ਦੇ ਜੰਗਲ ਲਹਿ-ਲਹਿਰਾ ਉੱਠੇ ਹਨ। ਧਰਤੀ ਸਿੱਲੀ ਹੋ ਕੇ ਰੋਜ਼ਗਾਰ ਪੈਦਾ ਕਰ ਰਹੀ ਹੈ।

**ਪੂਨਾ** : ਉਹ ਪੂਨਾ (ਮਹਾਰਾਸ਼ਟਰ) ਨੇੜਲੀ ਸੈਂਟ ਪ੍ਰਤੀਕ ਸੁਸਾਇਟੀ ਦੇ ਰਹਿਣ ਵਾਲੇ ਸਨ। ਉਸ ਦਾ ਨਾਂਅ ਵਿਸ਼ਾਲ ਰਾਓ ਹੈ ਅਤੇ ਉਸ ਦੀ ਨੇਕ-ਦਿਲ ਪਤਨੀ ਦਾ ਨਾਂਅ ਕਲਪਨਾ ਬੈਨ। ਉਹ ਦੂਰ-ਅੰਦੇਸ਼ ਵੀ ਸਨ ਅਤੇ ਘੁਮੱਕੜ ਵੀ। ਜਦੋਂ ਉਨ੍ਹਾਂ ਉਸ ਖਿੱਤੇ ਵਿੱਚ ਪਾਣੀ ਦੀ ਥੁੜ੍ਹ ਤੋਂ ਦੁਖ਼ੀ ਹੋਏ ਕਿਸਾਨਾਂ ਅਤੇ ਪੇਂਡੂਆਂ ਦੀ ਹਾਲਤ ਵੇਖੀ ਤਾਂ ਉਹ ਬਿਹਬਲ ਹੋ ਉੱਠੇ। ਸ਼੍ਰੀ ਵਿਸ਼ਾਲ ਰਾਓ ਕੁਝ ਕਰ ਗੁਜ਼ਰਨ ਦੀ ਇੱਛਾ ਤਹਿਤ ਨੇੜੇ ਦੇ ਨਾਏਗਾਂਵ ਨਾਮੀ ਪਿੰਡ 'ਚ ਗਏ। ਉਨ੍ਹਾਂ ਪਿੰਡ ਦੇ ਲੋਕਾਂ ਦੀ ਹਾਲਤ

ਅਤੇ ਪਾਣੀ ਦੀ ਕਮੀ, ਜਰੂਰਤਾਂ, ਆਦਿ ਨੂੰ ਸਮਝਿਆ-ਬੁੱਝਿਆ। ਫਿਰ ਇਹ ਜੋੜਾ ਪਾਣੀ ਦੀ ਮਹੱਤਤਾ ਸੰਬੰਧੀ ਪਿੰਡ ਦੇ ਲੋਕਾਂ ਨੂੰ ਜਾਗਰੂਕ ਕਰਨ ਲੱਗਾ। ਕਦੇ ਜਲ-ਭਰਪੂਰ ਇਸ ਖਿੱਤੇ 'ਚ ਜਲ ਸੰਕਟ ਕਿਉਂ ਉਪਜਿਆ ਅਤੇ ਇਸ ਦੀ ਪੂਰਤੀ ਕਿਵੇਂ ਹੋਈ? ਉਨ੍ਹਾਂ ਇਸ ਬਾਰੇ ਲੋਕਾਂ ਨੂੰ ਦੱਸਿਆ।

ਪਹਾੜੀਆਂ ਤੋਂ ਅਜਾਈਂ ਰੁੜ੍ਹ-ਬਰਬਾਦ ਹੋ ਰਹੇ ਪਾਣੀ ਨੂੰ ਰੋਕਣ ਲਈ ਛੋਟੇ-ਛੋਟੇ ਬੰਨ੍ਹ ਬਣਾ ਕੇ ਉਸ ਪਾਣੀ ਨੂੰ ਵੱਡੇ ਤਲਾਬਾਂ ਵਿੱਚ ਲਿਜਾਣ ਅਤੇ ਫਿਰ ਪਾਈਪਾਂ ਰਾਹੀਂ ਸਿੰਜਾਈ ਕਰਨ ਦੀ ਸਕੀਮ ਉਨ੍ਹਾਂ ਸਰਕਾਰ ਸਾਹਮਣੇ ਵੀ ਰੱਖੀ। ਸਿੱਟੇ ਵੇਖ ਕੇ ਸਰਕਾਰ ਨੇ ਇਹ ਯੋਜਨਾ ਤਾਂ ਸਵੀਕਾਰ ਕਰ ਲਈ, ਪ੍ਰੰਤੂ ਵਰਖਾ ਨਾ ਪੈਣ ਕਰਕੇ ਸਾਰੀ ਯੋਜਨਾ ਖਟਾਈ 'ਚ ਪੈ ਗਈ ਪਰ ਸ਼੍ਰੀ ਵਿਸ਼ਾਲ ਰਾਓ ਨੇ ਹਿੰਮਤ ਨਾ ਹਾਰੀ। ਉਨ੍ਹਾਂ ਸਰਕਾਰੀ ਮੱਦਦ ਤੋਂ ਬਿਨਾਂ ਹੀ ਸਕੀਮ ਤੋਂ ਲਾਭ ਪ੍ਰਾਪਤ ਕਰਨ ਦੇ ਚਾਹਵਾਨ ਕਿਸਾਨਾਂ ਤੋਂ 20 ਪ੍ਰਤੀਸ਼ਤ ਹਿੱਸਾ ਇਕੱਠਾ ਕਰਨ ਦਾ ਫੈਸਲਾ ਲਿਆ, ਕਠਨਾਈਆਂ ਵੀ ਆਈਆਂ। ਹੌਲੀ-ਹੌਲੀ ਸਭ ਸਹਿਜ ਹੋ ਗਿਆ।

ਯਥਾਯੋਗ ਰਕਮ ਇਕੱਠੀ ਹੋ ਗਈ। ਕਾਰ-ਸੇਵਾ ਦਾ ਲਕਸ਼ ਉੱਭਰਿਆ। ਕੰਮ ਸ਼ੁਰੂ ਹੋ ਗਿਆ, ਬੰਨ੍ਹ ਬਣਾਏ ਗਏ ਅਤੇ ਤਲਾਬ, ਖੂਹ ਵੀ। ਫਾਲਤੂ ਪਾਣੀ ਧਰਤੀ ਦੇ ਗਰਭ 'ਚ ਭੇਜਿਆ ਗਿਆ, ਸਰਕਾਰੀ ਮਦਦ ਤੋਂ ਬਿਨਾਂ ਹੀ।

ਨਾਏਗਾਂਵ ਪਾਣੀ ਪੰਚਾਇਤ ਨਾਲ ਸ਼ੁਰੂ-ਸ਼ੁਰੂ ਵਿੱਚ 40 ਪਰਿਵਾਰ ਜੁੜੇ ਸਨ। ਉਤਸ਼ਾਹੀ ਨਤੀਜੇ ਵੇਖ ਕੇ ਸਾਰਾ ਪਿੰਡ ਹੀ ਮੈਂਬਰ ਬਣ ਗਿਆ। 1600 ਤੋਂ ਜ਼ਿਆਦਾ ਪਰਿਵਾਰ 3000 ਏਕੜ ਜ਼ਮੀਨ ਵਿੱਚੋਂ ਭਰਪੂਰ ਫਸਲਾਂ ਲੈਣ ਲੱਗੇ। ਸਿੱਲ ਅਤੇ ਬਨਸਪਤੀ ਵਰਖਾ ਵਰ੍ਹਾਉਣ 'ਚ ਸਿਫ਼ਤੀ ਰੋਲ ਨਿਭਾਉਣ ਲੱਗੀ। ਨਾਏਗਾਂਵ ਫਿਰ ਹਰਿਆਲੀ ਮਾਰਨ ਲੱਗਾ।

**ਅਹਿਮਦ ਨਗਰ :** ਮਹਾਰਾਸ਼ਟਰ ਦਾ ਇੱਕ ਵੱਡਾ ਹਿੱਸਾ ਸਿਰਫ਼ ਬਾਰਸ਼ ਦੇ ਪਾਣੀ 'ਤੇ ਹੀ ਨਿਰਭਰ ਹੈ। ਜਿਲ੍ਹਾ ਅਹਿਮਦ ਨਗਰ ਵੀ ਉਸ ਵਿੱਚੋਂ ਇੱਕ ਹੈ। ਮਨੁੱਖੀ ਗਤੀਵਿਧੀਆਂ ਅਤੇ ਤੁਰੰਤ ਪੈਰੀਂ ਮੁਨਾਫ਼ੇ ਦੀ ਲਾਲਸਾ ਅਤੇ ਅਸਾਵੇਂ ਕੁਦਰਤੀ ਸਮਤੋਲ ਕਾਰਣ ਉੱਥੇ ਵਰਖ਼ਾ ਸਬੰਧੀ ਬੇਭਰੋਸਗੀ ਪੈਦਾ ਹੋ ਗਈ ਹੈ। ਉੱਥੋਂ ਦੇ ਇੱਕ ਸਮਾਜ ਸੇਵੀ ਅੰਨਾ ਹਜ਼ਾਰੇ ਨੇ ਜਲਕੁੰਡਾਂ ਦੀ ਇਤਿਹਾਸਕ ਵਿਰਾਸਤ ਦਾ ਲਾਭ ਉਠਾਇਆ। ਵਰਖ਼ਾ ਦੇ ਅਸਾਵੇਂਪਣ ਅਤੇ ਘਟਦੀ ਦਰ ਦੇ ਬਾਵਜੂਦ ਉਸ ਨੇ ਆਪਣੇ ਪਿੰਡ ਰਾਏਸਨ ਸਿੱਧੀ ਵਿੱਚ ਪਾਣੀ ਦੀ ਸੰਭਾਲ ਲਈ ਨਾਲਿਆਂ 'ਤੇ ਬੰਨ੍ਹ ਅਤੇ ਢੁਕਵੇਂ ਥਾਵਾਂ ਉੱਤੇ ਛੋਟੇ-ਛੋਟੇ ਟੋਭੇ ਬਣਵਾਏ, ਜਿਸ ਨਾਲ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਵਧ ਗਿਆ। ਗਰਮੀਆਂ ਵਿੱਚ ਪਾਣੀ ਦੀ ਘਾਟ ਨਾ ਰਹੀ। ਮੌਸਮ ਸੁਹਾਵਣਾ ਅਤੇ ਨਮੀਂ-ਯੁਕਤ ਹੋ ਗਿਆ। ਕਦੇ ਬੇਰੁਜ਼ਗਾਰੀ ਅਤੇ ਅਕਾਲ ਦੇ ਸ਼ਿਕਾਰ ਕਿਸਾਨ ਹੁਣ ਸਿਰਫ਼ ਆਪਣੀ ਲੋੜ ਦਾ ਅਨਾਜ ਹੀ ਪੈਦਾ ਨਹੀਂ ਕਰਦੇ ਬਲਕਿ ਸੈਂਕੜੇ ਘੜੁੱਕੇ ਸਬਜ਼ੀਆਂ ਲੱਦ ਮੰਡੀਆਂ ਨੂੰ ਤੁਰਦੇ ਹਨ।

'ਇਹ ਨਾ ਸੋਚੋ ਕਿ ਕੁਝ ਖਿੱਤਿਆਂ ਵਿੱਚ ਅਜਿਹਾ ਕਰਨ ਨਾਲ ਕੀ ਹੋਣ ਲੱਗਾ ਹੈ, ਜਦੋਂ ਵੀ ਅਤੇ ਜਿੰਨੀ ਵੀ ਵਰਖ਼ਾ ਪਵੇ, ਸਾਨੂੰ ਉਸ ਦੀ ਹਰ ਬੂੰਦ ਸਾਂਭਣ, ਵਰਤਣ ਅਤੇ ਧਰਤੀ ਦੇ ਗਰਭ 'ਚ ਭੇਜਣ ਵੱਲ ਪਰਤਣਾ ਪਵੇਗਾ' - ਅੰਨਾ ਹਜ਼ਾਰੇ ਇਹ ਗੱਲ ਹਰ ਆਏ-ਗਏ ਨੂੰ ਕਹਿੰਦਾ। ਇਸੇ ਜਲ-ਕੁੰਡ ਵਿਧੀ ਦੁਆਰਾ ਰਾਏਸਨ ਸਿਧੀ ਦਾ ਵਾਤਾਵਰਣ ਵੀ ਨਮੀ ਅਤੇ ਹਰਿਆਲੀ ਭਰਪੂਰ ਤਾਂ ਹੋਇਆ ਹੀ, ਸਗੋਂ ਗੜਬੜਾਈ ਵਰਖਾ ਵੀ ਕਿਸੇ ਹੱਦ ਤੀਕ ਸਹੀ ਰਾਹ ਉੱਤੇ ਆ ਗਈ ਹੈ।

ਸ਼੍ਰੀ ਹਜ਼ਾਰੇ ਦੇ ਤਜ਼ਰਬਿਆਂ ਤੋਂ ਪ੍ਰਭਾਵਿਤ ਹੀ ਮਹਾਰਾਸ਼ਟਰ ਦੀ ਇੱਕ ਹੋਰ ਗੈਰ-ਸਰਕਾਰੀ ਸੰਸਥਾ 'ਸੋਸ਼ੀਓਇਕਨਾਮਿਕ ਈਕੋ ਡਿਵੈਲਪਮੈਂਟ' ਉੱਥੋਂ ਦੇ ਚਾਰ ਜਿਲ੍ਹਿਆਂ ਥਾਨੇ, ਰਾਏਗੜ੍ਹ, ਰਤਨਾਗਿਰੀ ਅਤੇ ਸਿੱਧੂ ਦੁਰਗ ਵਿਖੇ ਮੀਂਹ ਪਾਣੀ ਦੀ ਸੁਰੱਖਿਆ ਕਰਕੇ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਵਧਾਉਣ ਦੀ ਯੋਜਨਾ ਉੱਤੇ ਕੰਮ ਕਰ ਰਹੀ ਹੈ। ਰਤਨਾਗਿਰੀ ਦੇ ਇੱਕ ਪਿੰਡ ਦਹਾ ਵਿਖੇ ਲਗਭੱਗ ਇੱਕ ਲੱਖ ਲੀਟਰ ਸਮਰੱਥਾ ਦੇ ਨਿੱਕੇ-ਨਿੱਕੇ ਟੈਂਕ ਬਣਾ ਕੇ ਵਰਖਾ ਦਾ ਪਾਣੀ ਇਕੱਠਾ ਕਰਕੇ ਇਸ ਸੁੱਕੇ ਇਲਾਕੇ ਦੀ ਹਜ਼ਾਰਾਂ ਏਕੜ ਜ਼ਮੀਨ ਨੂੰ ਬਾਗਾਂ ਵਿੱਚ ਬਦਲ ਦਿੱਤਾ ਗਿਆ ਹੈ। ਜਲ ਪੱਧਰ ਵੀ ਉੱਠ ਕੇ ਕਿਤੇ ਉੱਪਰ ਆ ਗਿਆ ਹੈ।

**ਗੁਜਰਾਤ :** ਇਹ ਕਥਾ ਗੁਜਰਾਤ ਤੋਂ ਹੈ। ਸਮਾਜ ਸੇਵੀ ਅਨਿਲ ਅਤੇ ਮਧੂ ਘੁਮੱਕੜ ਕਿਸਮ ਦੇ ਕਰਮਯੋਗੀ ਸਨ। ਘੁੰਮਦੇ-ਘੁੰਮਾਉਂਦੇ ਇੱਕ ਸਰਵੇਖਣ ਦੇ ਸੰਦਰਭ 'ਚ ਉਹ ਨਰਮਦਾ ਘਾਟੀ ਦੇ ਦੂਰ-ਦੁਰੇਡੇ ਆਦਿਵਾਸੀ ਘੁੱਪ ਹਨੇਰ ਪਿੰਡ ਡੋਮਰਖੋੜੀ ਪਹੁੰਚੇ। ਇਲਾਕੇ ਦਾ ਮੁਆਇਨਾ ਕਰਨ ਤੋਂ ਬਾਅਦ ਉਨ੍ਹਾਂ ਨੂੰ ਪਹਾੜੀ ਤੋਂ ਛੋਟੀ ਜਿਹੀ ਨਦੀ ਪਿੰਡ ਵੱਲ ਵਗਦੀ ਮਿਲੀ। ਪਿੰਡ ਵਾਸੀਆਂ ਦੀ ਮੱਦਦ ਨਾਲ ਉਨ੍ਹਾਂ ਇੱਕ ਮੀਟਰ ਉੱਚਾ ਅਤੇ ਚਾਰ-ਪੰਜ ਮੀਟਰ ਲੰਮਾ ਡੈਮ ਬਣਾਇਆ। ਉਸ ਮਿੰਨੀ ਡੈਮ ਨਾਲ ਉਨ੍ਹਾਂ ਇੱਕ ਪਾਈਪ ਰੁੱਖਾਂ ਵਿੱਚ ਹੁੰਦੇ ਹੋਏ ਢਲਾਣ ਵਿੱਚ ਵਿਛਾਇਆ, ਡੈਮ ਤੋਂ ਪਾਣੀ ਕੰਕਰੀਟ ਦੇ ਟੈਂਕ ਤੱਕ ਪਹੁੰਚਾਇਆ। ਇਸ ਟੈਂਕ ਤੋਂ ਉਨ੍ਹਾਂ ਇੱਕ ਹੋਰ ਪਾਈਪ ਇਕਦਮ ਢਲਾਣ 'ਤੇ ਤੀਹ ਮੀਟਰ ਤੱਕ ਵਿਛਾਈ ਅਤੇ ਇਸ ਦੇ ਆਖਰੀ ਸਿਰੇ ਤੇ ਇੱਕ ਸ਼ੈੱਡ ਬਣਾਇਆ। ਇਸ ਸ਼ੈੱਡ ਵਿੱਚ ਉਨ੍ਹਾਂ ਇੱਕ ਛੋਟਾ ਟਰਬਾਈਨ ਲਗਾਇਆ, ਜੋ ਉਹ ਕੇਰਲਾ ਤੋਂ ਲੈ ਕੇ ਆਏ ਸਨ। ਉਸ ਸ਼ੈੱਡ ਟਰਬਾਈਨ ਨਾਲ ਡੋਮਰਖੋੜੀ ਪਿੰਡ ਦੀਆਂ ਕੁਝ ਝੌਂਪੜੀਆਂ ਤੱਕ ਤਾਰਾਂ ਲਾਈਆਂ।

ਇੱਕ ਵਾਲਵ ਖੋਲ੍ਹਣ ਨਾਲ ਉੱਥੇ ਕਮਾਲ ਹੋ ਗਿਆ। ਪਾਈਪ ਰਾਹੀਂ ਤੇਜ਼ ਗਤੀ ਨਾਲ ਆ ਰਹੇ ਪਾਣੀ ਨੇ ਜਿਉਂ ਹੀ ਟਰਬਾਈਨਾਂ ਨੂੰ ਗੇੜਾ ਦਿੱਤਾ, ਪਿੰਡ ਵਾਸੀਆਂ ਨੇ ਪਹਿਲੀ ਵਾਰ ਉੱਥੇ ਬਿਜਲੀ ਪੈਦਾ ਹੁੰਦੀ ਵੇਖੀ। ਅੱਧੀ ਸਦੀ ਦੀ ਆਜ਼ਾਦੀ ਉਪਰੰਤ ਪਹਿਲੀ ਵਾਰ ਪੱਤਰੀ ਵਸਾਵੇ ਦੀ ਝੌਂਪੜੀ ਵਿੱਚ ਬਿਜਲੀ ਦਾ ਲਾਟੂ ਜਗਿਆ। ਕੁਝ ਹੋਰ ਝੌਂਪੜੀਆਂ ਵੀ ਚਮਕ ਉੱਠੀਆਂ। ਅਨਿਲ ਅਤੇ ਮਧੂ ਦੇ ਕਰਮਯੋਗੀ ਹੱਥਾਂ ਨੇ ਆਦਿ ਵਾਸੀਆਂ ਦੀ ਕਾਰ ਸੇਵਾ ਅਤੇ ਕੁਝ ਕੁ ਰਕਮ ਨਾਲ ਹੀ ਪਿਛਲੇ ਸਾਢੇ ਪੰਜ ਦਹਾਕਿਆਂ ਬਾਅਦ ਵੀ ਸਰਕਾਰ ਵੱਲੋਂ ਮੁਹੱਈਆ ਨਾ ਕਰਵਾਈ ਜਾ ਸਕੀ ਬਿਜਲੀ ਦਾ ਪ੍ਰਬੰਧ ਕੁਝ ਕੁ ਸਾਤਿਆਂ ਵਿੱਚ ਹੀ ਕਰ ਦਿੱਤਾ।

**ਹਰਿਆਣਾ :** ਬਹੁਤ ਦੁਨੀਆਂ ਵੇਖ ਚੁੱਕਾ ਸੀ ਅਮਰੀਕਾ ਦਾ ਏ.ਐੱਮ. ਏਅਰਲਾਈਨਜ਼ ਦਾ ਸੀਨੀਅਰ ਪਾਇਲਟ ਸ਼੍ਰੀ ਕ੍ਰਿਸ਼ਨ ਸ਼ਰਮਾ। ਸ਼ਨਾਂਮਤੀ ਨੌਕਰੀ ਸੀ ਉਸ ਦੀ ਤੇ ਸੁਖ਼-ਸਾਧਨਾਂ ਨਾਲ ਭਰਪੂਰ ਜ਼ਿੰਦਗੀ ਪ੍ਰੰਤੂ ਆਪਣੇ ਭਾਰਤ ਦੇ ਪਿੰਡਾਂ ਵਿੱਚ ਜਾ ਕੇ ਲੋਕਾਂ ਲਈ ਕੁਝ ਕਰ ਗੁਜ਼ਰਨ ਦੀ ਇੱਛਾ ਤਹਿਤ ਉਹ ਸੰਨ 1982 ਵਿੱਚ ਸਵੈ-ਇੱਛਾ ਨਾਲ ਨੌਕਰੀ ਛੱਡ ਆਪਣੇ ਵਤਨ ਪਰਤ ਆਇਆ।

ਅਮਰੀਕਾ ਦੀ ਸੁਖ਼ ਭਰੀ ਚੰਚਲ ਜ਼ਿੰਦਗੀ ਛੱਡ ਆਇਆ ਕ੍ਰਿਸ਼ਨ ਹਰਿਆਣਾ ਰਾਜ ਦੇ ਪਛੜੇ-ਵਿਗੜੇ ਪਿੰਡ ਅਭੈਪੁਰ ਵਿੱਚ ਖ਼ੁਦ



ਪੇਂਡੂ ਵਿਕਾਸ ਲਈ ਲੋਕਾਂ ਨੂੰ ਸਮਝਾਉਣ-ਬੁਝਾਉਣ ਅਤੇ ਜਾਗ੍ਰਿਤ ਕਰਨ ਲੱਗਿਆ। ਬੜੀਆਂ ਕਠਿਨਾਈਆਂ ਆਈਆਂ ਸ਼ੁਰੂ-ਸ਼ੁਰੂ ਵਿੱਚ। ਹੌਲੀ-ਹੌਲੀ ਲੋਕ ਉਸ ਦੀ ਗੱਲ ਸੁਣਨ ਲੱਗੇ। ਪਿੰਡ ਦੇ ਲੋਕਾਂ ਨੇ ਉਸ ਦੀ ਕਰਮਯੋਗੀ ਰਹਿਨੁਮਾਈ ਹੇਠ 'ਵਿਜਯ ਆਫ਼ ਇੰਡੀਆ ਵਲੰਟੀਅਰ ਗਰੁੱਪ' ਨਾਂ ਦੀ ਸੰਸਥਾ ਬਣਾਈ, ਜਿਸ ਰਾਹੀਂ ਕਿੱਤਾ ਸਿਖਲਾਈ ਕੇਂਦਰ, ਪੇਂਡੂ ਪੁਸਤਕ ਲਾਇਬਰੇਰੀ, ਸੈਮੀਨਾਰ/ਮੀਟਿੰਗਾਂ, ਖ਼ੋਜ ਵਿਕਾਸ ਕੇਂਦਰ, ਪਾਣੀ ਦੀ ਸੰਜਮੀਂ ਵਰਤੋਂ, ਜਲ ਸਤਹ ਵਧਾਊ ਕਾਰਜ ਆਦਿ ਸ਼ੁਰੂ ਕੀਤੇ ਗਏ। ਹੌਲੀ-ਹੌਲੀ ਨਿੱਜੀ ਹੱਥਾਂ ਨਾਲ ਹੀ ਪੇਂਡੂ ਵਿਕਾਸ ਵਧਦਾ ਗਿਆ। ਪਿੰਡ ਹਰ ਤਰ੍ਹਾਂ ਦੀਆਂ ਮੁਢਲੀਆਂ ਸਹੂਲਤਾਂ ਨਾਲ ਲੈਸ ਹੁੰਦਾ ਗਿਆ। ਕੀ ਉਨ੍ਹਾਂ ਸਰਕਾਰ ਨੂੰ ਉਡੀਕਿਆ? ਨਹੀਂ। ਵਿਹਲੇ ਅਤੇ ਸਾਂਝੇ ਥਾਂਵਾਂ ਉੱਤੇ ਦਰਖ਼ਤਾਂ ਦੀ ਪੈਦਾਵਾਰ ਕਿਸੇ ਜੰਗਲਾਤ ਵਿਭਾਗ ਨੇ ਨਹੀਂ ਕੀਤੀ। ਬਨਸਪਤੀ ਦਾ ਲਾਭ ਵੀ ਉਨ੍ਹਾਂ ਲਿਆ ਅਤੇ ਘਰੇਲੂ ਜੰਗਲਾਂ ਨਾਲ ਵਾਪਰੀਆਂ ਸੁਹਾਵਣੀਆਂ ਵਾਤਾਵਰਣੀ ਤਬਦੀਲੀਆਂ ਦਾ ਫ਼ਾਇਦਾ ਵੀ ਉਨ੍ਹਾਂ ਨੂੰ ਹੀ ਤਾਂ ਮਿਲਿਆ। ਹੁਣ ਉਨ੍ਹਾਂ ਦੀ ਜ਼ਿਮੀ ਸਰਸ਼ਾਰ ਹੈ ਅਤੇ ਪਾਣੀ ਦੀਆਂ ਡੱਗੀਆਂ ਵੀ ਜਲ ਭਰਪੂਰ। ਅੱਜ ਇਸੇ ਤਰਜ਼ ਉੱਤੇ ਹਰਿਆਣੇ ਤੇ ਰਾਜਸਥਾਨ ਦੇ 58 ਪਿੰਡਾਂ ਵਿੱਚ ਪੇਂਡੂ ਵਿਕਾਸ ਅਤੇ ਸੁਧਾਰ ਦੀਆਂ ਯੋਜਨਾਵਾਂ ਚੱਲ ਰਹੀਆਂ ਹਨ। ਸ਼੍ਰੀ ਕ੍ਰਿਸ਼ਨ ਸ਼ਰਮਾ ਦੀ ਮਿਹਨਤ ਨੂੰ ਫ਼ਲ ਪੈ ਚੁੱਕਾ ਹੈ, ਮਿੱਠਾ ਅਤੇ ਰਸ ਭਰਪੂਰ।

**ਪੰਜਾਬ :** ਪੰਜਾਬ ਤੇਜ਼ੀ ਨਾਲ ਕੰਕਰੀਟ ਦੇ ਜੰਗਲਾਂ ਵਿੱਚ ਤਬਦੀਲ ਹੋ ਰਿਹਾ ਹੈ। ਰਾਜ ਹਰ ਸਾਲ ਤਕਰੀਬਨ ਦਸ ਹਜ਼ਾਰ ਏਕੜ ਰਕਬਾ ਵੱਖ-ਵੱਖ ਕਿਸਮ ਦੀਆ ਉਸਾਰੀਆਂ ਹੇਠ ਆ ਰਿਹਾ ਹੈ। ਪਿੰਡਾਂ ਦੇ ਪਿੰਡ ਹੀ ਸ਼ਹਿਰਾਂ ਨੇ ਨਿਗਲ ਲਏ ਹਨ। ਪੱਕੀਆਂ-ਕੰਕਰੀਟ ਥਾਵਾਂ ਵਿੱਚ ਵਰਖਾ ਦਾ ਪਾਣੀ ਧਰਤੀ ਵਿੱਚ ਸੋਖਣ ਦੀ ਬਜਾਏ ਅਜਾਈਂ ਰੁੜ੍ਹ ਜਾਂਦਾ ਹੈ। ਇਸ ਨੂੰ ਸਾਂਭ ਲੈਣ ਦਾ ਇੱਕ ਤਰੀਕਾ ਛੱਤ ਅਤੇ ਵਿਹੜੇ ਦੇ ਪਾਣੀ ਨੂੰ ਵਰਤਣ ਅਤੇ ਮੁੜ ਭਰਪਾਈ ਲਈ ਧਰਤੀ ਵਿੱਚ ਭੇਜਣ ਦਾ ਵੀ ਹੈ। ਅੱਜ ਤੋਂ ਡੇਢ ਦੋ ਸਦੀਆਂ ਪਹਿਲਾਂ ਜਦੋਂ ਪਾਣੀ ਦੀ ਬਿਲਕੁਲ ਹੀ ਕਿੱਲਤ ਨਹੀਂ ਸੀ, ਉਸ ਸਮੇਂ ਵੀ ਮੁਲਕ ਦੇ ਕਈ ਹਿੱਸਿਆਂ ਵਿੱਚ ਸਾਡੇ ਬਜ਼ੁਰਗਾਂ ਨੇ ਘਰ ਦੇ ਪਿਛਵਾੜੇ ਡੂੰਘੇ ਹੌਜ ਬਣਾਉਣ ਅਤੇ ਛੱਤ ਉੱਤੇ ਪੈਂਦੀ ਵਰਖ਼ਾ ਦੀ ਹਰ ਬੂੰਦ ਸਾਂਭਣ, ਵਰਤਣ ਅਤੇ ਗਰਕਾਉਣ ਦੀ ਪ੍ਰਥਾ ਚਲਾਈ ਸੀ, ਕਿਉਂਕਿ ਉਨ੍ਹਾਂ ਨੂੰ ਭਵਿੱਖ ਬਾਰੇ ਅਗਾਊਂ ਫਿਕਰਮੰਦੀ ਸੀ।

ਇਹ ਢੰਗ ਸਸਤਾ ਅਤੇ ਕਾਰਗਰ ਵੀ ਹੈ। ਪੱਕਾ ਹੀ ਕਾਨੂੰਨ ਬਣਾ ਦੇਣਾ ਚਾਹੀਦਾ ਹੈ ਕਿ ਹਰ ਨਵੇਂ ਉਸਾਰੀ ਉਤਲਾ ਵਰਖ਼ਾ ਦਾ ਤੇ ਫਾਲਤੂ ਪਾਣੀ ਧਰਤ ਦੇ ਗਰਭ ਵਿੱਚ ਭੇਜਣ ਦਾ ਪ੍ਰਬੰਧ ਹੋਵੇ। ਪੰਜਾਬ ਦੇ ਭੂਮੀ ਸਭਾਲ ਵਿਭਾਗ ਨੇ ਤਜਰਬੇ ਦੇ ਤੌਰ ਤੇ ਇੱਕ ਖ਼ੁਸ਼ਕ ਪਹਾੜੀ ਪਿੰਡ ਨੱਥੂ ਵਾਲਾ (ਤਲਵਾੜਾ) ਵਿਖੇ ਇੱਕ ਕਿਸਾਨ ਦੇ ਵਿਹੜੇ ਵਿੱਚ ਰੂਫ਼ ਵਾਟਰ ਹਾਰਵੈਸਟਿੰਗ ਟੈਂਕ ਤਿਆਰ ਕੀਤਾ। ਤਕਰੀਬਨ ਦੋ ਹਜ਼ਾਰ ਵਰਗ ਫੁੱਟ ਪੱਕੀ ਉਸਾਰੀ ਦਾ ਵਰਖਾ ਜਲ ਲਗਭਗ ਵੀਹ ਹਜ਼ਾਰ ਲੀਟਰ ਦੀ ਸਮਰੱਥਾ ਵਾਲੇ ਟੈਂਕ ਵਿੱਚ ਸਾਂਝ ਪਾ ਗਿਆ। ਇਸ ਸਾਰੇ ਕਾਰਜ ਉੱਤੇ ਮਹਿਜ਼ ਪੰਝੀ ਕੁ ਹਜ਼ਾਰ ਰੁਪਏ ਖਰਚ ਆਏ। ਪਹਿਲੇ ਸਾਲ ਹੀ ਡੰਗਰਾਂ ਦੀਆਂ ਲੋੜਾਂ ਉਪਰੰਤ ਬਰਸਾਤਾਂ ਦੌਰਾਨ ਢਾਈ ਕਨਾਲ ਜ਼ਮੀਨ ਵਿੱਚ ਛੇ ਹਜ਼ਾਰ ਰੁਪਏ ਦੀ ਸਬਜ਼ੀ ਪੈਦਾ ਕੀਤੀ ਗਈ। ਫਿਰ ਇਸ ਟੈਂਕ ਤੋਂ ਮਗਰਲੇ ਸਮੇਂ ਦੇਸੀ ਲਘੂ ਸਿੰਚਾਈ ਤਕਨੀਕ (ਢੀਂਗਲੀ) ਵਰਤ ਕੇ ਹੋਰ ਪੰਜ-ਛੇ ਹਜ਼ਾਰ ਦੀ ਮੂਲ ਪੈਦਾ ਕੀਤੀ ਗਈ। ਇਸ ਕਿਸਾਨ ਨੇ ਇਸੇ ਜਲ-ਕੁੰਡ ਦੀ ਬਦੌਲਤ ਡੇਢ ਦਰਜਨ ਕਲਮੀ ਬਰਸਾਤ ਤੱਕ ਬੱਚਦਾ ਜਲ ਹੇਠਾਂ ਗਿਸਾਣ ਕਰ ਗਿਆ।

ਸਾਡੇ ਮੁਲਕ ਵਿੱਚ ਲੱਖਾਂ ਘਣ ਮੀਟਰ ਮੀਂਹ ਦਾ ਪਾਣੀ ਐਵੇਂ ਹੀ ਰੁੜ੍ਹ ਕੇ ਹੜ੍ਹਾਂ ਦਾ ਅਤੇ ਸਮੁੰਦਰਾਂ ਵਿੱਚ ਜਾਣ ਦਾ ਕਾਰਣ ਬਣਦਾ ਹੈ। ਵਰਖਾ ਦੀ ਹਰ ਬੂੰਦ ਸਾਂਭ ਕੇ ਅਸੀਂ ਆ ਰਹੇ ਵਿਕਰਾਲ ਜਲ ਸੰਕਟ ਤੋਂ ਨਿਜਾਤ ਪਾ ਸਕਦੇ ਹਾਂ। ਘਬਰਾਉਣ ਦੀ ਲੋੜ ਨਹੀਂ, ਹੱਲ ਸੰਭਵ ਹੈ। ਟੋਭੇ, ਛੱਪੜਾਂ ਦੀ ਮੁੜ ਸੁਰਜੀਤੀ ਵੀ ਜਲ ਸੰਕਟ ਦਾ ਇੱਕ ਉਪਾਅ ਹੈ, ਜਿਸ ਨੂੰ ਸਮਾਜ ਖ਼ੁਦ-ਬ-ਖ਼ੁਦ ਵੀ ਬਿਹਤਰ ਅਤੇ ਸਸਤੇ ਤਰੀਕੇ ਨਾਲ ਸਿਰੇ ਚੜ੍ਹਾ ਸਕਦਾ ਹੈ।

**ਸ਼ਿਵਾਲਿਕ :** ਭਾਰਤ ਦੇ ਜਿਨ੍ਹਾਂ 12 ਰਾਜਾਂ 'ਚ ਤਿੱਖ਼ਾ ਜਲ ਸੰਕਟ ਪਨਪ ਰਿਹਾ ਹੈ, ਪੰਜਾਬ ਉਨ੍ਹਾਂ ਵਿੱਚੋਂ ਇੱਕ ਹੈ। ਮੁਲਕ ਦੇ ਜਿਨ੍ਹਾਂ 160 ਜਿਲ੍ਹਿਆਂ ਵਿੱਚ ਸੰਕਟ ਹੈ, ਉਨ੍ਹਾਂ ਵਿੱਚ ਪੰਜਾਬ ਦੇ 9 ਜਿਲ੍ਹੇ ਸ਼ਾਮਲ ਹਨ। ਜਲ ਮਾਹਿਰਾਂ ਅਨੁਸਾਰ ਪੰਜਾਬ ਦੇ ਕੁਝ ਦੱਖਣੀ ਪ੍ਰੰਤੂ ਸਮੁੱਚੇ ਕੇਂਦਰੀ ਜਿਲ੍ਹਿਆਂ ਵਿੱਚ ਜਿੱਥੇ ਹਰ ਸਾਲ 30 ਤੋਂ 50 ਸੈਂਟੀਮੀਟਰ ਪਾਣੀ ਹੇਠਾਂ ਜਾ ਰਿਹਾ ਸੀ, ਉਸ ਦੀ ਰਫ਼ਤਾਰ ਹੋਰ ਵੀ ਤੇਜ਼ ਹੋ ਗਈ ਹੈ, ਉੱਥੇ ਪੰਜਾਬ ਦੇ ਕੰਢੀ ਖ਼ੇਤਰ ਵਿੱਚ ਪਿਛਲੇ ਚਾਰ ਸਾਲਾਂ ਦੇ ਸੋਕੇ ਦੇ ਬਾਵਜੂਦ ਇੱਥੇ ਪਾਣੀ ਹਰ ਸਾਲ 5 ਤੋਂ 10 ਸੈਂਟੀਮੀਟਰ ਉੱਪਰ ਆਉਣਾ ਸ਼ੁਰੂ ਹੋ ਗਿਆ ਸੀ। ਅਜਿਹਾ ਇਸ ਲਈ ਵਾਪਰਿਆ ਕਿ ਜਿੱਥੇ ਪੂਰੇ ਪੰਜਾਬ ਵਿੱਚ ਸੰਘਣੀ ਖ਼ੇਤੀ ਕਾਰਣ ਅੰਧਾ-ਧੁੰਦ ਜ਼ਮੀਨ ਹੇਠੋਂ ਪਾਣੀ ਖਿੱਚਿਆ ਗਿਆ, ਉੱਥੇ ਕੰਢੀ ਖਿੱਤੇ ਵਿੱਚ ਸਿੰਜਾਈ ਮਹਿਕਮੇਂ ਦੇ ਤਕਰੀਬਨ ਅੱਧੀ ਕੁ ਦਰਜਨ ਵੱਡੇ ਅਤੇ ਦਰਮਿਆਨੇ ਡੈਮਾਂ ਦੀ ਬਦੌਲਤ ਅਤੇ ਭੂਮੀ ਤੇ ਜਲ ਸੰਭਾਲ ਵਿਭਾਗ ਦੇ ਪਹਾੜੀਆਂ ਵਿੱਚ ਉਸਾਰੇ ਗਏ ਮਹਿਜ਼ ਦੋ ਕੁ ਦਰਜਨ ਛੋਟੇ-ਛੋਟੇ ਡੈਮਾਂ/ਬੰਨ੍ਹਾਂ, ਜੋ ਕਿ ਬਰਸਾਤੀ ਪਾਣੀ ਨੂੰ ਰੋਕ-ਸਾਂਭ ਲੈਂਦੇ ਹਨ, ਦੇ ਕਾਰਣ ਪਾਣੀ ਧਰਤ ਹੇਠਾਂ ਜੀਰ ਜਾਣ ਉਪਰੰਤ ਉਸ ਇਲਾਕੇ ਦਾ ਜਲ ਪੱਧਰ ਉੱਪਰ ਆਉਣਾ ਸ਼ੁਰੂ ਹੋ ਗਿਆ ਹੈ। ਇਸ ਦੇ ਦੂਰ-ਰਸ ਸਿੱਟੇ ਨੇੜਲੇ ਇਲਾਕਿਆਂ ਵਿੱਚ ਵੀ ਸਾਹਮਣੇ ਆਏ।

ਜੇ ਅਸੀਂ ਪੰਜਾਬ ਦੀ ਸ਼ਾਹ-ਰਗ ਜਲ ਨੂੰ ਬਚਾਉਣਾ ਹੈ ਤਾਂ ਸ਼ਿਵਾਲਿਕ ਦੀਆਂ ਪਹਾੜੀਆਂ ਨੂੰ ਮੁੜ ਸੁਰਜੀਤ ਕਰਨਾ ਪਵੇਗਾ। ਛੋਟੇ-ਛੋਟੇ, ਬੰਨ੍ਹਾਂ-ਛੱਪੜਾਂ ਦੁਆਰਾ ਪਹਾੜ ਦਾ ਬਰਸਾਤੀ ਪਾਣੀ ਰੋਕ-ਸਾਂਭ ਤੇ ਵਰਤੇ ਬਿਨਾਂ ਅਜਿਹਾ ਅਸੰਭਵ ਹੈ। ਇੰਜ ਪਹਾੜਾਂ ਵਿੱਚ ਬਨਸਪਤੀ ਦਾ ਕੁਦਰਤਨ ਹੀ ਅਥਾਹ ਵਾਧਾ ਹੋਵੇਗਾ। ਭੂਮੀ ਤੇ ਜਲ ਸੰਭਾਲ ਵਿਭਾਗ ਵੱਲੋਂ ਮਹਿਲਪੁਰ ਬਲਾਕ ਦੀ ਫਤਿਹਪੁਰ-ਕਾਂਗੜ-ਮੈਲੀ ਬੈਲਟ ਦੀ ਇਨ੍ਹਾਂ ਛੋਟੇ-ਛੋਟੇ ਭੂਮੀ ਜਲ ਅਤੇ ਬਨਸਪਤੀ ਸੰਭਾਲ ਕਾਰਜਾਂ ਨਾਲ ਨਾ ਸਿਰਫ਼ ਕਾਇਆ ਕਲਪ ਹੋ ਗਈ, ਸਗੋਂ ਜਲ ਪੱਧਰ ਵੀ 500 ਫੁੱਟ ਤੋਂ ਉੱਠ ਕੇ 350 ਫੁੱਟ ਦੇ ਲਾਗੇ-ਛਾਗੇ ਆ ਗਿਆ। ਇਨ੍ਹਾਂ ਬੰਨ੍ਹਾਂ ਦੀ ਬਦੌਲਤ ਹੀ ਇਸ ਖਿੱਤੇ ਵਿੱਚ ਸੁਪਨਮਈ ਜਾਪਦੇ ਟਿਊਬਵੈੱਲ ਬੋਰ ਵੀ ਸੰਭਵ ਹੋ ਗਏ। ਪਹਾੜੀਆਂ ਹਰਿਆਲੀ ਮਾਰਨ ਲੱਗੀਆਂ ਅਤੇ ਲੁਜਪਾਤ ਸੀਰਾਂ ਫਿਰ ਪ੍ਰਗਟ ਹੋ ਗਈਆਂ।

---

ਮੈਗਜ਼ੀਨ ਲਈ ਸੁਝਾਅ, ਮਸ਼ਵਰੇ ਤੇ ਰਚਨਾਵਾਂ ਇਸ ਈ-ਮੇਲ ਤੇ ਵੀ ਭੇਜੀਆਂ ਜਾ ਸਕਦੀਆਂ ਹਨ।
*ramswarn@rediffmail.com*
ਸੰਪਰਕ ਪਤਾ : 94173-62085

# ਵਿਗਿਆਨ ਦੇ ਦਿਸਹੱਦੇ

ਤ੍ਰਿਲੋਚਨ ਸਿੰਘ

ਜਦੋਂ ਵਿਗਿਆਨ ਦਾ ਸੂਰਜ ਚੜ੍ਹਦਾ ਹੈ ਤਾਂ ਅੰਧ ਵਿਸ਼ਵਾਸ ਦਾ ਕੜ ਟੁੱਟ ਜਾਂਦਾ ਹੈ। ਗਿਆਨ ਦੇ ਚਾਨਣ ਵਿੱਚ ਹਰ ਚੀਜ਼ ਪੂਰੀ ਸਪਸ਼ਟ ਹੋ ਕੇ ਦਿਸਣ ਲੱਗਦੀ ਹੈ। ਜਗ ਚਾਨਣ ਹੁੰਦਾ ਹੈ ਤੇ ਵਹਿਮਾਂ ਭਰਮਾਂ ਦੇ ਧੁੰਦ-ਗੁਬਾਰ ਮਿਟ ਜਾਂਦੇ ਹਨ। ਧਾਰਮਿਕਤਾ ਨੇ ਸਦਾ ਹੀ ਅੰਧ ਵਿਸ਼ਵਾਸ ਫ਼ੈਲਾ ਕੇ ਉਸ ਵਿੱਚੋਂ ਲਾਭ ਉਠਾਇਆ ਹੈ ਪਰ ਜਦੋਂ ਵੀ ਵਿਗਿਆਨ ਦਾ ਪਹੁ ਫੁਟਾਲਾ ਹੋਇਆ ਹੈ ਤਾਂ ਮਾਨਵਤਾ ਨੂੰ ਸਦਾ ਮਹੱਤਤਾ ਮਿਲੀ ਹੈ। ਮਨੁੱਖ਼ ਦੀ ਅਜੋਕੀ ਪ੍ਰਗਤੀ ਜੰਗਲੀ ਤੋਂ ਸੱਭਿਆ ਮਨੁੱਖ਼ ਤੱਕ ਪਹੁੰਚਣ ਦਾ ਕਾਰਣ ਧਾਰਮਿਕ ਲਹਿਰਾਂ ਨੇ ਨਹੀਂ ਸਗੋਂ ਵਿਗਿਆਨਕ ਖ਼ੋਜਾਂ ਨੇ ਕੀਤਾ ਹੈ। ਪਲੇਗ, ਹੈਜ਼ਾ, ਤਪਦਿਕ ਜਾਂ ਫਿਰ ਮਲੇਰੀਏ ਵਰਗੀ ਕੋਈ ਮੋਹਲਕ ਬਿਮਾਰੀ ਫ਼ੈਲਦੀ ਸੀ ਤਾਂ ਪਿੰਡਾਂ ਦੇ ਪਿੰਡ ਸਾਫ਼ ਹੋ ਜਾਂਦੇ ਸਨ। ਹੁਣ ਅਜਿਹਾ ਕੁਝ ਕਿਉਂ ਨਹੀਂ ਵਾਪਰਦਾ? ਦੇਵੀ ਮਾਤਾ ਦਾ ਪ੍ਰਕੋਪ ਕਿਵੇਂ ਮਿਟਿਆ ਹੈ? ਮੁੱਦਤਾਂ ਤੱਕ ਲੋਕ ਇਸ ਸਬੰਧੀ ਧਾਰਮਿਕ ਗ੍ਰੰਥਾਂ ਵਿੱਚ ਅੰਕਿਤ ਗੱਲਾਂ ਨੂੰ ਅੰਤਮ ਸੱਚਾਈ ਮੰਨ ਕੇ ਉਹਨਾਂ ਉੱਪਰ ਹੀ ਵਿਗਿਆਨਕ ਸਿਧਾਂਤਾਂ ਦੀ ਉਸਾਰੀ ਕਰਦੇ ਰਹੇ। ਇਹਨਾਂ ਕਲਪਿਤ ਤੇ ਧਾਰਮਿਕ ਪੁੱਠ ਵਾਲੇ ਸਿਧਾਂਤਾਂ ਦਾ ਵਿਰੋਧ ਕੋਈ ਸੌਖੀ ਗੱਲ ਨਹੀਂ ਸੀ। ਜਿਹੜਾ ਵੀ ਹੀਆ ਕਰਦਾ ਉਸ ਨੂੰ ਰੱਜਵੇਂ ਤਸੀਹੇ ਦੇ ਕੇ ਚੁੱਪ ਕਰਵਾ ਦਿੱਤਾ ਜਾਂਦਾ। ਬਹੁਤ ਸਾਰੀਆਂ ਧਾਰਮਿਕ ਪੁਸਤਕਾਂ ਵਿੱਚ, ਵਿਸ਼ਵ ਦੇ ਦਿਸਦੇ ਮਹਾਨ ਪਸਾਰੇ ਵਿੱਚ ਮਨੁੱਖ਼ ਅਤੇ ਉਸ ਦੀ ਧਰਤੀ ਨੂੰ 'ਕੇਂਦਰੀ ਸਿੰਘਾਸਨ' ਦਾ ਦਰਜਾ ਦਿੱਤਾ ਗਿਆ ਸੀ। ਹਰ ਮੰਡਲ ਸਾਡੀ ਪ੍ਰਿਥਵੀ ਦੁਆਲੇ ਘੁੰਮਦਾ ਦਿਖਾਇਆ ਜਾਂਦਾ। ਆਕਾਸ਼ ਵਿੱਚ ਵਾਪਰਦੀਆਂ ਘਟਨਾਵਾਂ ਦੀ ਵਿਆਖਿਆ ਲਈ ਅਜੀਬ-ਅਜੀਬ ਕਿਆਸ ਘੜੇ ਜਾਂਦੇ। ਇਹੋ ਕਿਆਸ ਮਿਥਿਹਾਸ ਬਣਕੇ ਸਾਡੇ ਤੱਕ ਪੁੱਜੇ ਸਨ। 1540 ਈ: ਵਿੱਚ ਹਾਲੈਂਡ ਜਦੋਂ ਪੋਲੈਂਡ ਦੇ ਤਾਰਾ ਵਿਗਿਆਨੀ ਕੂਪਰਨੀਕਸ ਨੇ ਇਸ ਵਿਸ਼ਵ ਸਬੰਧੀ ਨਵੀਂ ਗੱਲ ਤੋਰੀ ਤਾਂ ਧਾਰਮਿਕ ਦੁਨੀਆਂ ਵਿੱਚ ਹਲਚਲ ਮੱਚ ਗਈ। ਕੂਪਰਨੀਕਸ ਨੇ ਪ੍ਰਿਥਵੀ ਨੂੰ ਦੂਸਰੇ ਗ੍ਰਹਿਆਂ ਦੇ ਵਿਚਕਾਰ ਰੱਖ ਕੇ ਸੂਰਜ ਦੁਆਲੇ ਘੁੰਮਾ ਦਿੱਤਾ। ਬੱਸ ਏਨਾ ਹੀ 'ਕਸੂਰ' ਸੀ ਉਸਦਾ। ਪਰ ਕੋਹਰਾਮ ਮੱਚ ਗਿਆ। ਉਸ ਨੂੰ 'ਕਾਫ਼ਰ' ਗਰਦਾਨਿਆ ਗਿਆ ਤੇ ਉਸ ਦੇ ਵਿਚਾਰਾਂ ਨੂੰ 'ਝੂਠ ਦਾ ਪੁਲੰਦਾ' ਕਹਿ ਕੇ ਭੰਡਿਆ ਗਿਆ। ਪ੍ਰਿਥਵੀ ਨੂੰ ਸੂਰਜ ਦੁਆਲੇ ਘੁੰਮਦਾ ਮੰਨ ਲੈਣਾ ਕਿੰਨਾ ਔਖਾ ਤੇ ਕੌੜਾ ਲੱਗ ਰਿਹਾ ਸੀ। ਕੂਪਰਨੀਕਸ ਦੀ ਹਰ ਪੁਸਤਕ ਜਬਤ ਕਰ ਲਈ ਗਈ ਪਰ ਅਖੀਰ ਵਿੱਚ ਕੱਟੜ ਪੰਥੀਆਂ ਨੂੰ ਇਹ ਸੱਚਾਈ ਚੀਸ ਵੱਟ ਕੇ ਸਹਿਣੀ ਪਈ। ਖ਼ਗੋਲ ਤੇ ਤਾਰਾ ਵਿਗਿਆਨੀਆਂ ਦੀਆਂ ਅਗਲੇਰੀਆਂ ਖ਼ੋਜਾਂ ਅਤੇ ਸੱਚਾਈਆਂ ਸਾਹਮਣੇ ਕੂੜ ਦਾ ਹਨੇਰਾ ਖ਼ਲੋ ਨਾ ਸਕਿਆ।

**ਗੈਲੀਲੀਓ ਦਾ ਯੁੱਗ :** ਗੈਲੀਲੀਓ, ਤਾਰਾ ਵਿਗਿਆਨੀ ਕੂਪਰਨੀਕਸ ਤੋਂ ਇੱਕ ਸਦੀ (1564-1642) ਪਿੱਛੋਂ ਆਇਆ। ਉਸ ਨੇ ਕੂਪਰਨੀਕਸ ਦੇ ਸਿਧਾਂਤਾਂ ਤੇ ਚਲਦੇ ਹੋਏ ਕੱਟੜ ਪੰਥੀਆਂ ਨੂੰ ਇੱਕ ਹੋਰ ਵੱਡੀ ਸੱਟ ਮਾਰੀ। ਦਰਅਸਲ ਤਾਰਾ ਵਿਗਿਆਨ ਦਾ ਪਹੁ ਫ਼ੁਟਾਲਾ ਗੈਲੀਲੀਓ ਤੋਂ ਹੀ ਸ਼ੁਰੂ ਹੁੰਦਾ ਹੈ। ਉਸ ਦਾ ਵਤਨ ਇਟਲੀ ਉਸ ਸਮੇਂ ਸਮੁੱਚੇ ਯੂਰਪ ਵਿੱਚ ਈਸਾਈਅਤ ਦਾ ਗੜ੍ਹ ਸੀ। ਉਸ ਕਾਲ ਵਿੱਚ ਇਟਲੀ ਅੰਦਰ ਕਿਸੇ ਧਾਰਮਿਕ ਵਿਚਾਰ ਵਿਰੁੱਧ ਗੱਲ ਕਰਨੀ ਉਸਤਰਿਆਂ ਦੀ ਮਾਲਾ ਗਲ ਵਿੱਚ ਪਾਉਣ ਵਾਲੀ ਗੱਲ ਸੀ। ਗੈਲੀਲੀਓ ਨੇ ਜਦੋਂ ਇੱਕ ਸਾਦਾ ਜਿਹੀ ਦੂਰਦਰਸ਼ੀ ਬਣਾ ਕੇ ਉਸ ਦਾ ਮੂੰਹ ਅੰਬਰ ਵੱਲ ਮੋੜਿਆ ਤਾਂ ਉਹ ਹੈਰਾਨ ਰਹਿ ਗਿਆ। ਅੰਬਰ ਉਹੋ ਜਿਹਾ ਤਾਂ ਨਹੀਂ ਸੀ ਜਿਸ ਤਰ੍ਹਾਂ ਦਾ ਉਸ ਨੇ ਸੋਚਿਆ ਸੀ ਜਾਂ ਜਿਵੇਂ ਦਾ ਧਾਰਮਿਕ ਗ੍ਰੰਥਾਂ ਵਿੱਚ ਲਿਖਿਆ ਹੋਇਆ ਸੀ ਤੇ ਜਿਸ ਤਰ੍ਹਾਂ ਦੀ ਵਿਆਖਿਆ ਜੋਤਸ਼ੀ ਕਰ ਰਹੇ ਸਨ। ਗੈਲੀਲੀਓ ਨੇ ਦੇਖਿਆ ਕਿ ਸ਼ੁੱਕਰ (ਵੀਨਸ) ਇੱਕ ਤਾਰਾ ਨਹੀਂ ਸਗੋਂ ਇਸ ਦੀ ਟਿੱਕੀ ਤਾਂ ਚੰਨ ਵਰਗੀ ਹੈ। ਤਾਰੇ ਦੀ ਟਿੱਕੀ ਨਹੀਂ ਬਣਦੀ। ਉਸ ਨੇ ਲੋਕਾਂ ਨੂੰ ਦੱਸਿਆ ਕਿ ਸ਼ੁੱਕਰ ਪ੍ਰਿਥਵੀ ਵਰਗਾ ਹੀ ਇੱਕ ਗ੍ਰਹਿ ਹੈ। ਇਹ ਕੋਈ ਤਾਰਾ ਜਾਂ 'ਸੁੰਦਰਤਾ ਦੀ ਦੇਵੀ' ਨਹੀਂ ਪਰ ਕੋਈ ਨਾ ਮੰਨਦਾ। ਗੈਲੀਲੀਓ ਨੇ ਪਹਿਲੀ ਵੇਰ ਤੱਕਿਆ ਕਿ ਬ੍ਰਹਿਸਪਤੀ (ਜੂਪੀਟਰ) ਗ੍ਰਹਿ ਦੇ ਕੋਲ ਚਾਰ ਅਜਿਹੇ ਟਿਮਕਣੇ ਹਨ ਜਿਹੜੇ ਸਦਾ ਉਸ ਦੇ ਨਾਲ-ਨਾਲ ਹੀ ਰਹਿੰਦੇ ਹਨ। ਇਹ ਜਰੂਰ ਇਸ ਦੇ ਚੰਨ ਹੋਣਗੇ। ਉਸ ਨੇ ਆਪਣੀ ਦੂਰ ਦਰਸ਼ੀ ਵਿੱਚੋਂ ਹੀ ਚੰਨ ਦੇ ਪਹਾੜ ਤੇ ਉਸ ਦੇ ਡੂੰਘੇ-ਡੂੰਘੇ ਕਾਲੇ ਟੋਏ ਵੀ ਵੇਖੇ। ਉਸ ਨੇ ਸੂਰਜ ਦੀ ਟਿੱਕੀ ਵਿੱਚ ਕਾਲੇ ਧੱਬੇ ਵੀ ਤੱਕੇ। ਲਕੀਰ ਦੇ ਫ਼ਕੀਰ ਜੋਤਸ਼ੀਆਂ ਨੇ ਗੈਲੀਲੀਓ ਨੂੰ ਮੁਜ਼ਰਮ ਬਣਾ ਕੇ ਪਾਦਰੀਆਂ ਦੇ ਕਟਿਹਰੇ ਵਿੱਚ ਲਿਆ ਖੜਾ ਕੀਤਾ। ਅਖੇ ਇਹ ਬੜਾ ਵੱਡਾ ਫ਼ੱਕੜ ਹੈ ਜਿਹੜਾ ਸੂਰਜ ਵਰਗੇ ਨਿਹਕਲੰਕ ਦੇਵਤਾ ਨੂੰ ਕਲੰਕਤ ਦੱਸਦਾ ਹੈ। ਇਹ ਕਹਿੰਦਾ ਹੈ ਕਿ ਧਰਤੀ ਘੁੰਮਦੀ ਹੈ। ਭਲਾਂ ਇਹ ਕਿਵੇਂ ਹੋ ਸਕਦਾ ਹੈ? ਸਾਡੇ ਧਾਰਮਿਕ ਗ੍ਰੰਥਾਂ ਵਿੱਚ ਤਾਂ ਇਸ ਤਰ੍ਹਾਂ ਦੀ ਗੱਲ ਕਿਧਰੇ ਨਹੀਂ ਆਉਂਦੀ। ਇੱਕ ਜੋਤਸ਼ੀ ਨੇ ਗੈਲੀਲੀਓ ਨੂੰ ਲਿਖ ਭੇਜਿਆ, "ਮੈਂ ਤੇਰੀ ਦੂਰ ਦਰਸ਼ੀ ਵਿੱਚੋਂ ਕਿਉਂ ਤੱਕਾਂ ਜਦੋਂ ਮੈਨੂੰ ਪੱਕਾ ਪਤਾ ਹੈ ਕਿ ਬ੍ਰਹਿਸਪਤੀ ਕੋਲ ਕੋਈ ਚੰਦਰਮਾ ਨਹੀਂ ਹੋ ਸਕਦਾ।"

ਦੂਜੇ ਜੋਤਸ਼ੀ ਨੇ ਲਿਖਿਆ, "ਕੁਦਰਤ ਨੇ ਸੱਤ ਦਿਨ ਬਣਾਏ ਹਨ, ਮਨੁੱਖ਼ ਦੀਆਂ ਸੱਤ ਇੰਦਰੀਆਂ ਹੈ। ਭਗਵਾਨ ਨੇ ਆਕਾਸ਼ ਵਿੱਚ ਵੀ ਸੱਤ ਗ੍ਰਹਿ ਬਣਾਏ ਹਨ : ਸੂਰਜ, ਚੰਦਰਮਾ, ਪ੍ਰਿਥਵੀ, ਮੰਗਲ, ਬੁੱਧ, ਸ਼ੁੱਕਰ ਤੇ ਬ੍ਰਹਿਸਪਤੀ। ਜੇਕਰ ਗੈਲੀਲੀਓ ਦੇ ਦੋ ਚਾਰ ਗ੍ਰਹਿ ਹੋਰ ਪਾ ਲਏ ਜਾਣ ਤਾਂ ਇਹਨਾਂ ਦੀ ਗਿਣਤੀ 11 ਹੋ ਜਾਵੇਗੀ ਜਿਹੜੀ ਕਿ ਸੰਭਵ ਹੀ ਨਹੀਂ।" ਗੈਲੀਲੀਓ ਨੇ ਉਹਨਾਂ ਨੂੰ ਬਥੇਰਾ ਸਮਝਾਇਆ ਕਿ ਤੁਸੀਂ ਆਪ ਆਪਣੀਆਂ ਅੱਖਾਂ ਨਾਲ ਇਸ ਸੱਚ ਨੂੰ ਦੇਖੋ ਪਰ ਉਹ ਕਹਿੰਦੇ ਕਿ ਪਹਿਲਾਂ ਆਪਣੀਆਂ ਅੱਖਾਂ ਅਤੇ ਆਪਣੀ ਦੂਰ ਦਰਸ਼ੀ ਦੇ ਸ਼ੀਸ਼ੇ ਸਾਫ਼ ਕਰ। ਫਿਰ ਉਹ ਕੁਝ ਹੋਇਆ ਜੋ ਕੱਟੜਤਾ ਅਤੇ ਅੰਧ ਵਿਸ਼ਵਾਸ ਵਿਰੁੱਧ ਲੜਨ ਵਾਲਿਆਂ ਲਾਲ ਹੁੰਦਾ ਹੈ। ਗੈਲੀਲੀਓ ਨੂੰ ਰੱਜਵੇਂ ਤਸੀਹੇ ਦਿੱਤੇ ਗਏ। ਉਸ ਨੂੰ ਉਮਰ ਭਰ ਦੀ ਨਜ਼ਰਬੰਦੀ ਮਿਲੀ ਤੇ ਉਸ ਦੀ ਅੱਖ਼ਾਂ ਦੀ ਜੋਤ ਵੀ ਖ਼ੋਹ ਲਈ ਗਈ ਪਰ ਵਿਗਿਆਨ ਦੇ ਸੂਰਜ ਦਾ ਚਾਨਣ ਪਸਰ ਚੁੱਕਾ ਸੀ। ਆਉਂਦੇ ਯੁੱਗ ਦੇ ਵਿਗਿਆਨੀਆਂ ਕੈਪਲਰ ਤੇ ਨਿਊਟਨ ਨੇ ਗੈਲੀਲੀਓ ਨੂੰ ਹੀ ਸੱਚਾ ਕਿਹਾ। ਅੰਧ ਵਿਸ਼ਵਾਸ ਫ਼ੈਲਾਉਣ ਵਾਲਿਆਂ ਨੂੰ ਮੂੰਹ ਦੀ ਖਾਣੀ ਪਈ। ਕੂਪਰਨੀਕਸ ਪਿੱਛੋਂ ਜਿੰਨੇ ਵੀ ਖ਼ਗੋਲ ਵਿਗਿਆਨੀ ਆਏ, ਉਹਨਾਂ ਪ੍ਰਿਥਵੀ ਦੀ ਨੁਹਾਰ ਹੋਰ ਉਘਾੜੀ। ਸੂਰਜ ਮੰਡਲ ਤੇ ਹੋਰ ਅਗੇਰੇ ਜਾ ਕੇ ਆਕਾਸ਼ ਗੰਗਾ ਦੀ ਖ਼ੋਜ ਵੀ ਹੋਈ। ਇਹਨਾਂ ਖ਼ੋਜਾਂ ਤੇ ਅਦਭੁੱਤ ਲੱਭਤਾਂ ਸਦਕਾ ਪ੍ਰਿਥਵੀ ਦਾ



ਦਰਜਾ ਇੱਕ ਅਸੀਮ ਤੇ ਅਗਾਂਹ ਪੁਲਾੜ ਵਿੱਚ ਰੇਤ ਦੇ ਇੱਕ ਕਿਣਕੇ ਸਮਾਨ ਰਹਿ ਗਿਆ। ਕਿੱਥੇ ਸਮੁੱਚੀ ਕਾਇਨਾਤ ਦਾ ਸਿੰਘਾਸਨ ਅਤੇ ਕਿੱਥੇ ਇੱਕ ਸਧਾਰਨ ਜਿਹਾ ਗ੍ਰਹਿ।

***ਇੱਕ ਹੋਰ ਹਲੂਣਾ :*** ਮਨੁੱਖ਼ ਸਮੁੱਚੀ ਕਾਇਨਾਤ ਵਿੱਚ ਆਪਣੀ ਪ੍ਰਿਥਵੀ ਦੀ ਸਥਿਤੀ ਸਮਝ ਕੇ ਅਜੇ ਸੰਭਲਿਆ ਹੀ ਸੀ ਕਿ ਡਾਰਵਨ ਨੇ ਪਹਿਲਾਂ ਨਾਲੋਂ ਵੀ ਵੱਡਾ ਝਟਕਾ ਦੇ ਦਿੱਤਾ। ਅੰਧ ਵਿਸ਼ਵਾਸ ਉੱਪਰ ਐਤਕੀਂ ਇਹ ਵਾਰ ਜੀਵ ਵਿਗਿਆਨ ਵੱਲੋਂ ਹੋਇਆ ਸੀ। ਮਨੁੱਖ਼ ਨੂੰ 'ਅਸ਼ੁਰੁਫੁਲ ਮਖ਼ਲੂਕਾਤ' ਮੰਨ ਕੇ ਇਸ ਨੂੰ ਜੀਵੀ ਮੰਡਲ ਦਾ ਨਿਵੇਕਲਾ ਅੰਗ ਮੰਨਿਆ ਜਾਂਦਾ ਸੀ। ਡਾਰਵਨ ਨੇ ਵੱਖ-ਵੱਖ ਥਾਵਾਂ ਤੇ ਆਪ ਪੁੱਜ ਕੇ ਅਨੇਕਾਂ ਤਰ੍ਹਾਂ ਦੇ ਜੀਵਾਂ ਦਾ ਅਧਿਐਨ ਕੀਤਾ। ਉਸ ਨੇ ਪੁਰਾਣੀ ਮੰਡਲ ਵਿਚਲੀਆਂ ਸਾਂਝੀਆਂ ਤੇ ਅਲੋਪ ਹੋ ਚੁੱਕੀਆਂ ਕੜੀਆਂ ਨੂੰ ਜੋੜਿਆ। ਇਸ ਲੰਮੀ ਖ਼ੋਜ ਨੇ ਡਾਰਵਿਨ ਨੂੰ ਇੱਕ ਅਜਿਹੇ ਸਿੱਟੇ ਉੱਪਰ ਪਹੁੰਚਾਇਆ ਜਿਹੜਾ ਪ੍ਰਚਲਿਤ ਅੰਧ ਵਿਸ਼ਵਾਸਾਂ ਦੇ ਬਿਲਕੁਲ ਉਲਟ ਸੀ। ਉਸ ਨੇ ਕਿਹਾ ਕਿ ਸਾਨੂੰ ਮਨੁੱਖ਼ੀ ਜਾਮਾ ਨਿਰੰਤਰ ਵਿਕਾਸ ਦੇ ਅਮਲ ਵਜੋਂ ਮਿਲਿਆ ਹੈ। ਉਸ ਦਿਖਾਇਆ ਕਿ ਜਿਵੇਂ ਜੀਵ ਜੰਤੂਆਂ ਦੀਆਂ ਨਸਲਾਂ ਤਬਦੀਲ ਹੁੰਦੀਆਂ ਰਹੀਆਂ ਹਨ, ਕੁਦਰਤ ਆਪਣੇ ਭੌਤਕੀ ਨਿਯਮ ਅਨੁਸਾਰ ਪਸਾਰੇ ਵਿੱਚ ਜੀਵਾਂ ਦੀ 'ਚੋਣ' ਕਰਦੀ ਰਹਿੰਦੀ ਹੈ ਤੇ ਇਸ ਤਰ੍ਹਾਂ ਪ੍ਰਾਣੀ ਮੰਡਲ ਇੱਕ ਨਿਸਚਿਤ ਵਿਕਾਸ ਦੀ ਪੌੜੀ ਚੜ੍ਹਦਾ ਰਹਿੰਦਾ ਹੈ। ਡਾਰਵਿਨ ਨੇ ਪ੍ਰਾਚੀਨ, ਧਾਰਮਿਕ ਤੇ ਸਮਾਜਿਕ ਸਿਧਾਂਤਾਂ ਨੂੰ ਝੰਜੋੜ ਕੇ ਰੱਖ ਦਿੱਤਾ। ਇਸ ਵਿਚਾਰ ਨੇ ਕੇਵਲ ਜੀਵ ਵਿਗਿਆਨ ਵਿੱਚ ਹੀ ਨਹੀਂ ਸਗੋਂ ਸਮੁੱਚੇ ਮਨੁੱਖ਼ੀ ਗਿਆਨ ਵਿੱਚ ਇੱਕ ਨਵਾਂ ਮੋੜ ਲੈ ਲਿਆ। ਇਹ ਵਿਚਾਰਧਾਰਾ ਏਨੀ ਪ੍ਰਬਲ ਸੀ ਕਿ ਡਾਰਵਿਨ ਦੇ ਸਮਕਾਲੀ ਕਾਰਲ ਮਾਰਕਸ ਨੇ ਆਪਣੇ ਆਪ ਨੂੰ 'ਸਮਾਜਿਕ ਵਿਗਿਆਨ ਦਾ ਡਾਰਵਿਨ' ਕਹਾਉਣ ਦਾ ਮਾਣ ਪ੍ਰਾਪਤ ਕੀਤਾ। ਡਾਰਵਿਨ ਨੇ 1859 ਈ: ਵਿੱਚ ਆਪਣਾ ਸਿਧਾਂਤ ਛਾਪਿਆ। ਅਗਲੇਰੀਆਂ ਰਚਨਾਵਾਂ 'ਜੀਵਾਂ ਦੀ ਉਤਪਤੀ ਤੇ ਵਿਕਾਸ' ਅਤੇ 'ਮਨੁੱਖ਼ ਦਾ ਆਗਮਨ' ਪਹਿਲਾਂ ਨਾਲੋਂ ਵੀ ਵੱਡੀਆਂ ਤੇ ਦਲੇਰੀਆਂ ਸਿੱਧ ਹੋਈਆਂ।

**ਪੁਲਾੜੀ ਯੁੱਗ :** ਆਜੜੀ ਮਨੁੱਖ਼ ਖ਼ੇਤੀ ਅਤੇ ਉਦਯੋਗਿਕ ਯੁੱਗ ਵਿੱਚੋਂ ਲੰਘਦਾ ਪ੍ਰਮਾਣੂ ਯੁੱਗ ਵਿੱਚ ਆ ਪਹੁੰਚਿਆ। ਮਨੁੱਖ਼ ਦੇ ਸਮੁੱਚੇ ਇਤਿਹਾਸ ਵਿੱਚ ਇਹ ਗੱਲ ਅਜੇ ਕੱਲ੍ਹ ਦੀ ਹੀ ਲੱਗਦੀ ਹੈ। ਮਨੁੱਖ਼ ਦੀ ਸੋਚਣੀ ਅਜੇ ਪ੍ਰਮਾਣੂ ਯੁੱਗ ਦੀਆਂ ਪ੍ਰਾਪਤੀਆਂ ਨਾਲ ਇੱਕ ਸੁਰ ਹੋ ਹੀ ਰਹੀ ਸੀ ਕਿ 4 ਅਕਤੂਬਰ 1957 ਨੂੰ ਇੱਕ ਨਵਾਂ ਵਿਗਿਆਨਕ ਚਮਤਕਾਰ ਵਾਪਰ ਗਿਆ। ਇਹ ਇੱਕ ਅਜਿਹਾ ਅਲੋਕਾਰੀ ਕ੍ਰਿਸ਼ਮਾ ਸੀ ਜਿਸ ਨੇ ਸ੍ਰਿਸ਼ਟੀ ਸਬੰਧੀ ਪ੍ਰਾਚੀਨ ਪ੍ਰਚੱਲਿਤ ਵਿਸ਼ਵਾਸਾਂ ਨੂੰ ਹਲੂਣ ਕੇ ਰੱਖ ਦਿੱਤਾ। ਮਨੁੱਖ਼ੀ ਹੱਥਾਂ ਦਾ ਸਿਰਜਿਆ ਇੱਕ ਬਣਾਉਟੀ ਚੰਨ 'ਸਪੁਤਨਿਕ' ਪੁਲਾੜ ਵਿੱਚ ਪੁੱਜ ਦੇ ਸਾਡੀ ਪ੍ਰਿਥਵੀ ਦੁਆਲੇ ਘੁੰਮਣ ਲੱਗਾ। ਸਪੁਤਨਿਕ ਤੋਂ ਬਾਅਦ ਯੂਰੀ ਗਾਗਰਿਨ ਮਨੁੱਖ ਦੇ ਪੁਲਾੜੀ ਯੁੱਗ ਵਿੱਚ ਪ੍ਰਵੇਸ਼ ਕਰਨ ਦੇ ਪ੍ਰਤੀਕ ਬਣੇ। ਪੁਲਾੜੀ ਯੁੱਗ ਦੀਆ ਲੱਭਤਾਂ ਨੇ ਸਾਡੀ ਜੀਵਨਧਾਰਾ ਨੂੰ ਬਦਲਿਆ ਹੈ। ਹਰ ਦਸ਼ਾ ਤੇ ਦਿਸ਼ਾ ਨੂੰ ਪ੍ਰਭਾਵਿਤ ਕੀਤਾ ਹੈ।

ਮਨੁੱਖ਼ੀ ਹੱਥਾਂ ਤੇ ਸਿਰਜੇ ਉਪਗ੍ਰਹਿਆਂ ਨੇ ਸੰਚਾਰ ਸਾਧਨਾਂ ਵਿੱਚ ਏਨਾ ਜ਼ਿਆਦਾ ਵਿਕਾਸ ਕਰ ਦਿੱਤਾ ਹੈ ਕਿ ਪ੍ਰਿਥਵੀ ਉੱਪਰ ਖ਼ਿੱਲਰੇ ਦੇਸ਼, ਪ੍ਰਦੇਸੀ ਨਾ ਰਹਿ ਕੇ ਹੁਣ ਇੱਕ ਪਰਿਵਾਰ ਦਾ ਰੂਪ ਧਾਰਨ ਕਰ ਗਏ ਹਨ। ਜਿਸ ਚੰਦਰਮਾ ਬਾਰੇ ਪ੍ਰਾਚੀਨ ਮਨੁੱਖ਼ ਨੇ ਬੇਸ਼ੁਮਾਰ ਕਹਾਣੀਆਂ ਜੋੜੀਆਂ ਸਨ ਉਸ ਉੱਪਰ ਮਨੁੱਖ਼ੀ ਕਦਮਾਂ ਦੀ ਅਮਿੱਟ ਛਾਪ ਲੱਗ ਚੁੱਕੀ ਹੈ ਪਰ ਅਜੇ ਵੀ ਕਈ ਮਨੁੱਖ਼ ਅੰਧ ਕਾਲ ਵਿੱਚ ਜਿਉਣਾ ਪਸੰਦ ਕਰਦੇ ਹਨ। ਅਜੇ ਵੀ ਸਾਡੇ ਦੇਸ਼ ਦੇ ਕਥਿਤ ਜੋਤਸ਼ੀ ਕਹਿ ਰਹੇ ਹਨ ਕਿ ਸਾਡੇ ਮਿਥਿਹਾਸ ਵਿੱਚ ਆਉਂਦਾ ਚੰਦਰ ਲੋਕ ਹੋਰ ਹੈ, ਇਹ ਲੋਕ ਕਿਸੇ ਹੋਰ ਚੰਨ ਉੱਪਰ ਗਏ ਹੋਣਗੇ। ਬਲਕੁਲ ਉਸੇ ਤਰ੍ਹਾਂ ਜਿਵੇਂ ਗੈਲੀਲੀਓ ਦੇ ਯੁੱਗ ਵਿੱਚ ਲਕੀਰ ਦੇ ਫਕੀਰ ਜੋਤਿਸ਼ੀਆਂ ਨੇ ਉਸ ਦੀ ਦੂਰ ਦਰਸ਼ੀ ਵਿੱਚੋਂ ਵੇਖਣ ਤੋਂ ਇਨਕਾਰ ਕਰ ਦਿੱਤਾ ਸੀ ਪਰ ਇਸ ਤਰ੍ਹਾਂ ਕਰਨ ਨਾਲ ਵਿਗਿਆਨ ਦਾ ਸੂਰਜ ਛੁਪ ਨਹੀਂ ਜਾਂਦਾ ਸਗੋਂ ਹਨੇਰੇ ਨੂੰ ਹੋਰ ਮਾਰ ਪੈਂਦੀ ਹੈ।

ਇਸ ਗੱਲ ਦਾ ਸ਼ੁਕਰ ਹੈ ਕਿ ਹੁਣ ਕੋਈ ਵੀ ਵਿਗਿਆਨੀ ਧਾਰਮਿਕ ਵਿਸ਼ਵਾਸਾਂ ਦੇ ਵਿਰੋਧ ਸਦਕਾ ਬਲੀ ਨਹੀਂ ਚੜ੍ਹਾਇਆ ਜਾਂਦਾ। ਯਾਦ ਰਹੇ ਕਿ ਬਰੂਨੋ ਦਾ ਪਾਦਰੀਆਂ ਨੇ ਬੁਰਾ ਹਾਲ ਕੀਤਾ ਸੀ। 17 ਫਰਵਰੀ 1600 ਈ: ਨੂੰ ਉਸ ਨੂੰ ਲੱਕੜ ਦੇ ਕਰਾਸ ਉੱਪਰ ਬੰਨ੍ਹ ਦੇ ਜ਼ਿੰਦਾ ਜਲਾ ਦਿੱਤਾ ਗਿਆ ਸੀ ਪਰ ਹੁਣ ਅਸੀਂ ਕਿਸੇ ਗੈਲੀਲੀਓ ਦੀ ਅੱਖਾਂ ਦੀ ਜੋਤੀ ਨਹੀਂ ਖੋਂਹਦੇ ਸਗੋਂ ਉਸ ਨੂੰ ਪੁਰਸਕਾਰ ਦਿੰਦੇ ਹਾਂ। ਇਹ ਮਨੁੱਖ਼ਤਾ ਦੇ ਉਹ ਸੂਰਮੇ ਹਨ ਜਿਨ੍ਹਾਂ ਨੇ ਪ੍ਰਿਥਵੀ ਨੂੰ ਹਨੇਰ ਕੋਠੜੀ ਵਿੱਚੋਂ ਧੂਹ ਕੇ ਬਾਹਰ ਚਾਨਣੇ ਵਿੱਚ ਲਿਆਂਦਾ ਹੈ। ਜੇ ਕਿਧਰੇ ਅੰਧ ਕਾਲ ਵਿੱਚ ਨੀਲ ਆਰਮ ਸਟਰਾਂਗ ਚੰਦਰ ਲੋਕ ਦੀ ਯਾਤਰਾ ਕਰਕੇ ਮੁੜਦਾ (ਭਾਵੇਂ ਇਹ ਗੱਲ ਵਿਗਿਆਨਕ ਪੱਖ਼ ਤੋਂ ਨਾ ਮੁਮਕਿਨ ਹੈ) ਤਾਂ ਪ੍ਰਿਥਵੀ ਉੱਪਰ ਵਾਪਸ ਮੁੜਦਿਆਂ ਉਸ ਨੂੰ ਵੀ ਬਰੂਨੋ ਵਾਂਗ ਜਿੰਦਾ ਸਾੜ ਦਿੱਤਾ ਜਾਂਦਾ। ਵਿਗਿਆਨ ਨੇ ਮਨੁੱਖ਼ ਨੂੰ ਨਵੀਂ ਵਿਚਾਰਧਾਰਾ ਦਿੱਤੀ ਹੈ। ਇੱਥੋਂ ਤੱਕ ਕਿ ਹੁਣ ਧਾਰਮਿਕ ਨਿਯਮਾਵਲੀ ਨੂੰ ਵਿਗਿਆਨਕ ਦ੍ਰਿਸ਼ਟੀ ਤੋਂ ਦੇਖ਼ਣ ਦੀ ਗੱਲ ਤੁਰ ਪਈ ਹੈ। ਇਸ ਗੱਲ ਦੀ ਪ੍ਰਬਲ ਲੋੜ ਹੈ ਕਿ ਅਸੀਂ ਵਿਗਿਆਨ ਦੇ ਚੜ੍ਹਦੇ ਸੂਰਜ ਦਾ ਸਤਿਕਾਰ ਕਰੀਏ।

---

### ਇਕਾਈਆਂ ਲਈ ਸਹਾਇਤਾ

ਮਨੋਰੋਗ ਕੇਂਦਰ ਬਰਗਾੜੀ ਲਈ :

| | |
|---|---|
| 1. ਸੁਰਿੰਦਰ, ਲਾਸ ਏਂਜਲਸ (ਅਮਰੀਕਾ) | 5000/- |
| 2. ਐਡਵੋਕੇਟ ਅਵਤਾਰ ਗੋਂਦਾਰਾ : ਫਰੀਦਕੋਟ (ਪਿਤਾ ਪ੍ਰਿੰਸੀਪਲ ਗੁਰਦੇਵ ਸਿੰਘ ਗੋਂਦਾਰਾ ਦੀ ਯਾਦ ਵਿੱਚ) | 1000/- |
| 3. ਜਰਗ ਇਕਾਈ ਵੱਲੋਂ ਲੁਧਿਆਣਾ ਜ਼ੋਨ ਲਈ: | 5000/- |
| 4. ਇਕਾਈ ਭਦੌੜ ਵਾਸਤੇ (ਬਿਪਨ ਕੁਮਾਰ ਗੁਪਤਾ ਮਾਤਾ ਪੁਸ਼ਪਾ ਰਾਣੀ ਦੀ ਯਾਦ ਵਿੱਚ) : | 2500/- |
| 4. ਇਕਾਈ ਫ਼ਗਵਾੜਾ ਲਈ : ਹਰਭਜਨ ਵਿਰਕ (ਯੂ.ਕੇ.) | 2000/- |
| 6. ਇਕਾਈ ਸੁਨਾਮ ਲਈ ਮੁਕੰਦ ਸਿੰਘ ਸੇਵਕ ਸੇਵਾਮੁਕਤ ਤਹਿਸੀਲਦਾਰ, ਮੂਣਕ (ਸੰਗਰੂਰ) : | 1000/- |

**ਪ੍ਰਵਾਸੀ ਪੰਛੀ ਹਰ ਸਾਲ ਆਪਣਾ ਠੀਕ ਰਾਹ ਕਿਵੇਂ ਲੱਭ ਲੈਂਦੇ ਹਨ?**

➢ ਸਾਡੇ ਦੇਸ਼ ਵਿੱਚ ਹਰ ਸਾਲ ਕਈ ਤਰ੍ਹਾਂ ਦੇ ਪ੍ਰਵਾਸੀ ਪੰਛੀ ਆਉਂਦੇ ਹਨ। ਸਰਦੀਆਂ ਵਿੱਚ ਸਾਈਬੇਰੀਆ ਦੇ ਬਰਫ਼ੀਲੇ ਇਲਾਕਿਆਂ 'ਚੋਂ ਪਿਨਟੇਲ ਨਾਂ ਦੇ ਪੰਛੀ ਆਉਂਦੇ ਹਨ। ਮਾਨਸੂਨ ਵਿੱਚ ਪੂਰਬੀ ਅਫ਼ਰੀਕਾ ਤੋਂ ਚਾਤਕ ਪੰਛੀ ਆਉਂਦੇ ਹਨ। ਜਦੋਂ ਸਾਈਬੇਰੀਆ ਵਿੱਚ ਬਹੁਤ ਜ਼ਿਆਦਾ ਠੰਡ ਪੈਂਦੀ ਹੈ ਜਾਂ ਜਦੋਂ ਅਫ਼ਰੀਕਾ ਦਾ ਮੌਸਮ ਖ਼ਰਾਬ ਹੁੰਦਾ ਹੈ ਤਾਂ ਇਹ ਪੰਛੀ ਇੱਥੇ ਆਉਂਦੇ ਹਨ। ਇਹਨਾਂ ਦੇ ਪ੍ਰਵਾਸ ਦਾ ਇੱਕ ਇੱਕ ਕਾਰਣ ਹੋਰ ਵੀ ਹੈ ਕਿ ਜਦ ਇਹਨਾਂ ਦੇ ਮੂਲ ਨਿਵਾਸ ਤੇ ਪੰਛੀਆਂ ਦੀ ਭੀੜ ਹੋ ਜਾਂਦੀ ਹੈ ਤਾਂ ਇਹ ਬਿਹਤਰ ਜਗ੍ਹਾ ਦੀ ਤਲਾਸ਼ ਵਿੱਚ ਨਿਕਲ ਪੈਂਦੇ ਹਨ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਹਰ ਸਾਲ ਇੱਕ ਹੀ ਰਸਤੇ ਤੇ ਸਥਾਨ ਤੇ ਪਹੁੰਚਦੇ ਹਨ। ਉਂਜ ਅਸਲੀਅਤ ਇਹ ਹੈ ਕਿ ਇਸ ਸਵਾਲ ਦਾ ਪੂਰਾ ਸੂਰਾ ਸਹੀ ਜਵਾਬ ਅਜੇ ਤੱਕ ਪਤਾ ਨਹੀਂ ਲੱਗ ਸਕਿਆ। ਅਸੀਂ ਇਹ ਨਹੀਂ ਕਹਿ ਸਕਦੇ ਕਿ ਇਹ ਪੰਛੀ ਕਿਸੇ ਖ਼ਾਸ ਭੂਮੀ ਦੀ ਪਹਿਚਾਣ ਕਰਕੇ ਉਸੇ ਰਸਤਿਓਂ ਹੀ ਆਉਂਦੇ ਹੋਣਗੇ ਕਿਉਂਕਿ ਇਹਨਾਂ ਨੂੰ ਅਕਸਰ ਹੀ ਵਿਸ਼ਾਲ ਸਮੁੰਦਰਾਂ ਨੂੰ ਪਾਰ ਕਰਕੇ ਆਉਣਾ ਪੈਂਦਾ ਹੈ ਜਿੱਥੇ ਦੂਰ ਦੂਰ ਤੱਕ ਜ਼ਮੀਨ ਦਿਖਾਈ ਨਹੀਂ ਦਿੰਦੀ। ਪ੍ਰਵਾਸੀ ਪੰਛੀਆਂ ਤੇ ਕੀਤੇ ਪ੍ਰਯੋਗਾਂ ਤੋਂ ਦੋ ਗੱਲਾਂ ਸਾਹਮਣੇ ਆਉਂਦੀਆਂ ਹਨ। ਪਹਿਲੀ ਇਹ ਕਿ ਪੰਛੀ ਸੂਰਜ ਦੀ ਦਿਸ਼ਾ ਤੇ ਤਾਰਿਆਂ ਤੋਂ ਆਪਣੇ ਰਸਤਿਆਂ ਦਾ ਪਤਾ ਲਗਾਉਂਦੇ ਹਨ। ਇਹ ਜਾਨਣ ਲਈ ਕੁਝ ਪ੍ਰਵਾਸੀ ਪੰਛੀਆਂ ਨੂੰ ਅਜਿਹੇ ਵੱਡੇ ਸਾਰੇ ਪਿੰਜਰੇ 'ਚ ਰੱਖਿਆ ਗਿਆ ਸੀ ਜਿਸ ਵਿੱਚ ਸ਼ੀਸ਼ੇ ਲੱਗੇ ਹੋਏ ਸਨ। ਇਹਨਾਂ ਸ਼ੀਸ਼ਿਆਂ 'ਚੋਂ ਸੂਰਜ ਦੀ ਰੋਸ਼ਨੀ ਦੀ ਦਿਸ਼ਾ ਬਦਲ ਜਾਂਦੀ ਸੀ ਇਹ ਦੇਖਿਆ ਗਿਆ ਕਿ ਪੰਛੀਆਂ ਦੇ ਉੱਡਣ ਦੀ ਦਿਸ਼ਾ ਤੇ ਸੂਰਜ ਦੀ ਦਿਸ਼ਾ ਵਿੱਚ ਇੱਕ ਨਿਸ਼ਚਿਤ ਕੋਣ ਹੁੰਦਾ ਹੈ। ਜਦੋਂ ਸੂਰਜ ਦੀ ਰੋਸ਼ਨੀ ਦੀ ਦਿਸ਼ਾ ਬਦਲ ਗਈ ਤਾਂ ਨਾਲ-ਨਾਲ ਪੰਛੀਆਂ ਨੇ ਵੀ ਆਪਣੀ ਦਿਸ਼ਾ ਬਦਲ ਲਈ। ਪ੍ਰਵਾਸੀ ਪੰਛੀਆਂ ਨੂੰ ਤਾਰਾ ਮੰਡਲ 'ਚ ਰੱਖਣ ਦਾ ਇੱਕ ਹੋਰ ਤਜ਼ਰਬਾ ਕੀਤਾ ਗਿਆ ਤੇ ਰਾਤ ਦਾ ਦ੍ਰਿਸ਼ ਸਿਰਜਿਆ ਗਿਆ ਇੱਥੇ ਵੀ ਤਾਰਿਆਂ ਦੀ ਬਦਲਦੀ ਸਥਿਤੀ ਦੇ ਨਾਲ-ਨਾਲ ਪੰਛੀਆਂ ਨੇ ਆਪਣੀ ਦਿਸ਼ਾ ਬਦਲ ਲਈ। ਇਸ ਤੋਂ ਬਿਨਾਂ ਪ੍ਰਵਾਸੀ ਪੰਛੀਆਂ ਦੀ ਦਿਸ਼ਾ ਨਿਰਧਾਰਿਤ ਕਰਨ ਵਾਲੇ ਕਾਰਣ ਹੋਰ ਕਈ ਸੰਕੇਤ ਹੋ ਸਕਦੇ ਹਨ ਜਿਵੇਂ ਧਰਤੀ ਦਾ ਚੁੰਬਕੀ ਖ਼ੇਤਰ ਤੇ ਹਵਾ ਦਾ ਦਬਾਅ ਆਦਿ।

**ਕੀ ਟੀ.ਵੀ. ਸਕ੍ਰੀਨ ਤੇ ਆ ਰਹੀ ਤਸਵੀਰ ਦੀ ਫ਼ੋਟੋ ਖਿੱਚੀ ਜਾ ਸਕਦੀ ਹੈ?**

➢ ਸਭ ਤੋਂ ਪਹਿਲਾਂ ਆਪਾਂ ਇਹ ਦੇਖਦੇ ਹਾਂ ਕਿ ਟੀ.ਵੀ. ਤੇ ਤਸਵੀਰ ਕਿਵੇਂ ਬਣਦੀ ਹੈ। ਟੀ.ਵੀ. ਸਕਰੀਨ ਇਲੈੱਕਟ੍ਰਾਨ' ਦੀਆਂ ਕਿਰਨਾਂ ਉੱਪਰ ਤੋਂ ਥੱਲੇ ਤੱਕ ਸਕੈਨ ਕਰਦੀਆਂ ਹਨ। ਇਹ ਕਿਰਨਾਂ ਲਾਈਨ ਵਾਰ ਸਕਰੀਨ ਤੇ ਬਹੁਤ ਤੇਜ਼ ਗਤੀ ਨਾਲ ਪੈਂਦੀਆਂ ਹਨ। ਕਹਿਣ ਦਾ ਮਤਲਬ ਇਹ ਕਿ ਕਿਸੇ ਵੀ ਪਲ ਸਕਰੀਨ ਤੇ ਪੂਰੀ ਤਸਵੀਰ ਨਹੀਂ ਆਉਂਦੀ ਫਿਰ ਫੋਟੋ ਕਿਸ ਤਰ੍ਹਾਂ ਖਿੱਚੀ ਜਾ ਸਕਦੀ ਹੈ। ਹੁਣ ਸਵਾਲ ਇਹ ਹੈ ਕਿ ਆਪਾਂ ਇਹਨਾਂ ਤਸਵੀਰਾਂ ਨੂੰ ਕਿਵੇਂ ਵੇਖਦੇ ਹਾਂ। ਇਸਦਾ ਕਾਰਣ ਨਜ਼ਰ ਦੀ ਸਥਿਰਤਾ (Persistance of vision) ਹੈ। ਜਦੋਂ ਅਸੀਂ ਕਿਸੇ ਵਸਤੂ ਨੂੰ ਵੇਖਦੇ ਹਾਂ ਤਾਂ ਉਸਦੀ ਤਸਵੀਰ ਇੱਕ ਸੈਕਿੰਡ ਦੇ ਦਸਵੇਂ ਹਿੱਸੇ ਤੱਕ ਦੀਮਾਗ ਤੇ ਬਣੀ ਰਹਿੰਦੀ ਹੈ। ਏਨੇ ਸਮੇਂ ਵਿੱਚ ਜੇਕਰ ਕਿਸੇ ਤਸਵੀਰ ਦੇ ਉੱਪਰ ਤੋਂ ਥੱਲੇ ਤੱਕ ਵੱਖ-ਵੱਖ ਹਿੱਸੇ ਕਰਕੇ ਅੱਖ ਅੱਗੋਂ ਲੰਘਾ ਦਿੱਤੇ ਜਾਣ ਤਾਂ ਉਹ ਤਸਵੀਰ ਪੂਰੀ ਨਜ਼ਰ ਆਵੇਗੀ। ਇਹੀ ਤਰੀਕਾ ਟੀ.ਵੀ. ਤੇ ਵਰਤਿਆ ਗਿਆ ਹੈ। ਏਨੀ ਦੇਰ ਵਿੱਚ ਟੀ.ਵੀ. ਤੇ ਆ ਰਹੀ ਤਸਵੀਰ ਪੰਜ ਵਾਰ ਬਣਦੀ ਹੈ ਜੋ ਕਿ ਸਾਨੂੰ ਪੂਰੀ ਤਸਵੀਰ ਹੋਣ ਦਾ ਪ੍ਰਭਾਵ ਦਿੰਦੀ ਹੈ ਪਰ ਨਜ਼ਰ ਦੀ ਸਥਿਰਤਾ ਸਾਡੀਆਂ ਅੱਖਾਂ ਦਾ ਹੀ ਗੁਣ ਹੈ, ਕੈਮਰੇ ਦਾ ਨਹੀਂ। ਅਸੀਂ ਜਦੋਂ ਟੀ.ਵੀ. ਤੇ ਪੂਰੀ ਤਸਵੀਰ ਦੇਖਦੇ ਹਾਂ ਤਾਂ ਕੈਮਰਾ ਟੀ.ਵੀ. ਤੇ ਸਕੈਨ ਹੋ ਰਹੀ ਤਸਵੀਰ ਦੇ ਅਧੂਰੇ ਹਿੱਸੇ ਨੂੰ ਹੀ ਵੇਖਦਾ ਹੈ ਪਰ ਹੁਣ ਐਸੇ ਆਧੁਨਿਕ ਕੈਮਰੇ ਆ ਗਏ ਹਨ ਜਿਨ੍ਹਾਂ ਨਾਲ ਟੀ.ਵੀ. ਆ ਰਹੀ ਤਸਵੀਰ ਦੀ ਫ਼ੋਟੋ ਖਿੱਚੀ ਜਾ ਸਕਦੀ ਹੈ।

**? ਅਕਸਰ ਇਹ ਕਿਹਾ ਜਾਂਦਾ ਹੈ ਕਿ ਜ਼ਿਆਦਾ ਪਾਣੀ ਪੀਣਾ ਸਿਹਤ ਲਈ ਚੰਗਾ ਹੁੰਦਾ ਹੈ ਪਰ ਕੀ ਬਹੁਤ ਜ਼ਿਆਦਾ ਪਾਣੀ ਸਿਹਤ ਲਈ ਹਾਨੀਕਾਰਕ ਵੀ ਹੁੰਦਾ ਹੈ?**

➢ ਇੱਕ ਵਾਰ ਕਿਸੇ ਥਾਂ ਪਾਣੀ ਪੀਣ ਦਾ ਮੁਕਾਬਲਾ ਹੋਇਆ। ਮੁਕਾਬਲੇ ਵਿੱਚ ਪ੍ਰਤੀਯੋਗੀਆਂ ਨੇ ਬਿਨਾਂ ਪੇਸ਼ਾਬ ਕੀਤੇ 15 ਮਿੰਟ ਵਿੱਚ ਸਵਾ 2 ਲੀਟਰ ਪਾਣੀ ਪੀਤਾ। ਮੁਕਾਬਲੇ ਤੋਂ ਬਾਅਦ ਇੱਕ ਔਰਤ ਨੇ ਸਿਰ ਦਰਦ ਦੀ ਸ਼ਿਕਾਇਤ ਕੀਤੀ ਤੇ ਫਿਰ ਉਸ ਔਰਤ ਦੀ ਮੌਤ ਹੋ ਗਈ। ਮੌਤ ਦਾ ਕਾਰਣ ਸੀ ਵੱਧ ਪਾਣੀ।

ਦਰਅਸਲ ਸਾਡੇ ਖ਼ੂਨ ਅਤੇ ਸੈੱਲਾਂ ਵਿੱਚ ਲੂਣ/ਖਣਿੱਜ (Electrolytes) ਘੋਲੇ ਹੁੰਦੇ ਹਨ। ਬਹੁਤ ਜ਼ਿਆਦਾ ਪਾਣੀ ਪੀਣ ਨਾਲ ਖ਼ੂਨ ਵਿੱਚ ਸੋਡੀਅਮ ਆਦਿ ਲੂਣਾਂ ਦੀ ਮਾਤਰਾ ਘੱਟ ਜਾਂਦੀ ਹੈ। ਖ਼ੂਨ ਵਿੱਚ ਇਹ ਮਾਤਰਾ ਸੈੱਲਾਂ ਤੋਂ ਪੂਰੀ ਹੁੰਦੀ ਹੈ ਤੇ ਸੈੱਲਾਂ ਵਿੱਚ ਪਾਣੀ ਭਰ ਜਾਂਦਾ ਹੈ ਸਿੱਟੇ ਵਜੋਂ ਸੈੱਲ ਸੁੱਜ ਜਾਂਦੇ ਹਨ ਤੇ ਫਿਰ ਖ਼ਤਮ ਹੋ ਜਾਂਦੇ ਹਨ। ਜੇਕਰ ਇਹ ਸੋਜਿਸ਼ ਦੀਮਾਗੀ ਸੈੱਲਾਂ ਵਿੱਚ ਆ ਜਾਵੇ ਤਾਂ ਚੱਕਰ ਆਉਣ ਲੱਗਦੇ ਹਨ, ਸਿਰਦਰਦ ਹੋ ਸਕਦੀ ਹੈ ਤੇ ਉਲਟੀਆਂ ਵੀ ਆ ਸਕਦੀਆਂ ਹਨ। ਜੇਕਰ ਸੋਡੀਅਮ ਦੀ ਮਾਤਰਾ 2.3 ਗਰਾਮ ਪ੍ਰਤੀ ਲੀਟਰ ਤੋਂ ਘੱਟ ਹੋ ਜਾਵੇ ਤਾਂ ਬੇਹੋਸ਼ੀ ਤੇ ਮੌਤ ਵੀ ਹੋ ਸਕਦੀ ਹੈ। ਖਿਡਾਰੀਆਂ ਖ਼ਾਸ ਕਰਕੇ ਲੰਮੀਆਂ ਦੌੜਾਂ ਲਾਉਣ ਵਾਲੇ ਦੌੜਾਕਾਂ ਨੂੰ ਪਸੀਨਾ ਵੱਧ ਆਉਣ ਕਰਕੇ ਉਹਨਾਂ ਦੇ ਸਰੀਰ ਵਿੱਚ ਪਾਣੀ ਤੇ ਲੂਣ ਦੀ ਕਮੀਂ ਹੋ ਜਾਂਦੀ ਹੈ। ਪਾਣੀ ਪੀਣ ਨਾਲ ਲੂਣ ਦੀ ਕਮੀਂ ਦੂਰ ਨਹੀਂ ਹੁੰਦੀ। ਇਸ ਹਾਲਤ ਵਿੱਚ ਉਪਰੋਕਤ ਸਮੱਸਿਆ ਆ ਸਕਦੀ ਹੈ। ਛੋਟੇ ਬੱਚਿਆਂ ਨੂੰ ਦਸਤ ਲੱਗਣ ਸਮੇਂ ਥੋੜ੍ਹੀ ਥੋੜ੍ਹੀ ਦੇਰ ਬਾਅਦ ਘੋਲ ਦਾ ਪਾਣੀ ਦਾ ਭਾਵ ਵੀ ਉਹਨਾਂ ਦੇ ਸਰੀਰ ਵਿੱਚ ਲੂਣ ਦੀ ਘਾਟ ਤੋਂ ਬਚਣਾ ਹੁੰਦਾ ਹੈ। ਇਸ ਲਈ ਪਾਣੀ ਵਕਫ਼ਾ ਪਾ ਕੇ ਪੀਣਾ ਚਾਹੀਦਾ ਹੈ।

## ਨਿਵੇਕਲਾ ਵਿਆਹ

ਸੁਸਾਇਟੀ ਦੀ ਮਾਨਸਾ ਇਕਾਈ ਦੇ ਸਰਗਰਮ ਮੈਂਬਰ ਮਲਕੀਤ ਸਿੰਘ ਨੇ ਆਪਣੀ ਲੜਕੀ ਅਮਰਦੀਪ ਕੌਰ ਦਾ ਵਿਆਹ ਬਰੇਟਾ ਨਿਵਾਸੀ ਕੁਲਦੀਪ ਸਿੰਘ ਪੁੱਤਰ ਰਾਮ ਚੰਦ ਸਿੰਘ ਨਾਲ ਬਿਨਾਂ ਧਾਰਮਿਕ ਰਸਮਾਂ ਤੇ ਦਾਜ ਦਹੇਜ ਤੋਂ ਕੀਤਾ। ਨਿਵੇਕਲੀ ਗੱਲ ਇਹ ਵੀ ਹੋਈ ਕਿ ਮਾਨਸਾ ਇਕਾਈ ਵੱਲੋਂ ਬਰਾਤੀਆਂ ਨੂੰ 15 ਕੈਲੰਡਰ ਤੇ ਤਰਕਸ਼ੀਲ ਪੁਸਤਕਾਂ ਦੇ ਸੈੱਟ ਤੋਹਫ਼ਿਆਂ ਵਜੋਂ ਭੇਂਟ ਕੀਤੇ ਗਏ। ਇਸ ਮੌਕੇ ਤੇ ਲੜਕੀ ਨੇ ਆਪਣੀਆਂ ਅੱਖਾਂ 'ਦਾਨ' ਕਰਨ ਦਾ ਪ੍ਰੋਫਾਰਮਾ ਵੀ ਭਰਿਆ।





**ਅੱਖ਼ਾਂ ਦਾ ਆਕਾਰ :** ਸੰਸਾਰ ਵਿੱਚ ਜਾਨਵਰਾਂ ਦੀਆਂ ਅੱਖਾਂ ਦੇ ਵੱਖ-ਵੱਖ ਆਕਾਰ ਹਨ। ਸਮੁੰਦਰੀ ਜੀਵਾਂ ਦੀ ਅੱਖ ਦਾ ਡੇਲਾ (eye ball) ਸਭ ਤੋਂ ਵੱਡਾ ਹੁੰਦਾ ਹੈ। ਅਪਥਾਲਮਾਂ ਸਾਰਸ ਮੱਛੀ ਦੀ ਅੱਖ ਦਾ ਡੇਲਾ ਸਭ ਤੋਂ ਵੱਡਾ ਹੁੰਦਾ ਸੀ। ਇਸ ਦਾ ਵਿਆਸ 22 ਸੈ.ਮੀ. ਸੀ ਭਾਵ ਸਾਡੇ ਘਰ ਦੇ ਕਲਾਕ ਦੇ ਬਰਾਬਰ। ਇਹ ਜਾਨਵਰ ਹੁਣ ਖ਼ਤਮ ਹੋ ਚੁੱਕੇ ਹਨ। ਅੱਜ ਦੇ ਸਮੇਂ ਦੇ ਜੀਵਾਂ ਵਿੱਚ ਬਲੂ ਵੇਲ (Blue Whale) ਦੀ ਅੱਖ਼ ਸਭ ਤੋਂ ਵੱਡੀ ਹੈ। ਇਸ ਦਾ ਵਿਆਸ 15 ਸੈ.ਮੀ. ਹੁੰਦਾ ਹੈ। ਵੱਡੀਆਂ ਅੱਖਾਂ ਵਿੱਚ ਰੋਸ਼ਨੀ ਪ੍ਰਤੀ ਸੰਵੇਦਨਸ਼ੀਲ ਸੈੱਲਾਂ ਦੀ ਗਿਣਤੀ ਵੱਧ ਹੁੰਦੀ ਹੈ ਇਸ ਲਈ ਸਮੁੰਦਰੀ ਜੀਵ ਸਮੁੰਦਰ ਦੀਆਂ ਉਹਨਾਂ ਡੂੰਘਾਈਆਂ ਤੱਕ ਵੇਖਣ ਦੀ ਯੋਗਤਾ ਵੀ ਰੱਖਦੇ ਹਨ ਜਿੱਥੇ ਸੂਰਜ ਦੀ ਰੋਸ਼ਨੀ ਵੀ ਬਹੁਤ ਘੱਟ ਪਹੁੰਚਦੀ ਹੈ।

ਸ਼ੁਰੂ-ਸ਼ੁਰੂ ਵਿੱਚ ਰੀੜ੍ਹਧਾਰੀ ਜਾਨਵਰਾਂ ਦੀਆਂ ਅੱਖਾਂ ਇੱਕ ਖ਼ਾਸ ਦੂਰੀ ਤੇ ਪਈਆਂ ਵਸਤਾਂ ਨੂੰ ਹੀ ਵੇਖ ਸਕਦੀਆਂ ਸਨ। ਭਾਵ ਉਹਨਾਂ ਦੀਆਂ ਅੱਖਾਂ ਦੇ ਲੈਨਜ਼ ਦਾ ਫੋਕਸ ਨਿਸ਼ਚਿਤ ਹੁੰਦਾ ਸੀ। ਹੌਲੀ-ਹੌਲੀ ਉਹਨਾਂ ਨੇ ਦੂਰ ਜਾਂ ਨੇੜੇ ਪਈਆਂ ਚੀਜ਼ਾਂ ਨੂੰ ਵੀ ਸਾਫ਼-ਸਾਫ਼ ਵੇਖ਼ ਸਕਣ ਦੀ ਯੋਗਤਾ ਹਾਸਲ ਕਰ ਲਈ। ਧਰਤੀ ਉੱਪਰ ਰਹਿਣ ਵਾਲੇ ਜਾਨਵਰਾਂ ਵਿੱਚੋਂ ਸ਼ੁਤਰ ਮੁਰਗ ਦੀਆਂ ਅੱਖਾਂ ਸਭ ਤੋਂ ਵੱਡੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਵਿਆਸ 5 ਸੈ.ਮੀ.ਹੁੰਦਾ ਹੈ। ਇਹ ਵੀ ਵੇਖਿਆ ਗਿਆ ਹੈ ਕਿ ਸ਼ਿਕਾਰ ਕਰਨ ਵਾਲੇ ਜਾਨਵਰਾਂ ਦੀਆਂ ਅੱਖਾਂ ਉਹਨਾਂ ਦੇ ਮੱਥੇ ਵੱਲ ਹੁੰਦੀਆਂ ਹਨ ਜਦਕਿ ਸ਼ਿਕਾਰ ਬਣਨ ਵਾਲੇ ਜਾਨਵਰਾਂ ਦੀਆਂ ਅੱਖਾਂ ਪਾਸਿਆਂ (ਸਾਈਡਾਂ) ਤੇ ਹੁੰਦੀਆਂ ਹਨ ਜਿਸ ਨਾਲ ਉਹ ਚਾਰੇ ਪਾਸੇ ਅਸਾਨੀ ਨਾਲ ਵੇਖ਼ ਸਕਦੇ ਹਨ।

**ਜੰਕ ਫ਼ੂਡ ਤੋਂ ਕੈਂਸਰ :** ਤਣਾਅ ਗ੍ਰਸਤ ਜੀਵਨ ਅਤੇ ਘਰੋਂ ਬਾਹਰ ਖਾਣ ਪੀਣ ਦੀਆਂ ਆਦਤਾਂ ਭਾਰਤੀਆਂ ਦੇ ਮਿਹਦਿਆਂ ਤੇ ਪੇਟਾਂ ਨੂੰ ਲਗਾਤਾਰ ਬਿਮਾਰੀਆਂ 'ਚ ਜਕੜਦੀਆਂ ਜਾ ਰਹੀਆਂ ਹਨ। ਸ਼ਹਿਰੀ ਜੀਵਨ ਸ਼ੈਲੀ ਕਾਰਣ ਸੀਨੇ ਵਿੱਚ ਜਲਨ ਵੀ ਵੱਡੀ ਸਮੱਸਿਆ ਬਣਦੀ ਜਾ ਰਹੀ ਹੈ। ਹਰ ਪੰਜ ਬਾਲਗ ਸ਼ਹਿਰੀਆਂ ਵਿੱਚੋਂ ਤਿੰਨ ਇਸ ਮਰਜ਼ ਤੋਂ ਪੀੜਤ ਹਨ। ਇੱਕ ਗ਼ੈਰ ਸਰਕਾਰੀ ਸੰਸਥਾ ਹੈਲਥ ਕੇਅਰ ਵੈਲਫੇਅਰ ਸੁਸਾਇਟੀ ਨੇ ਭਾਰਤੀ ਸ਼ਹਿਰਾਂ ਦੇ ਵਾਸੀਆਂ ਅੰਦਰ ਪੇਟ ਤੇ ਮਿਹਦੇ ਨਾਲ ਜੁੜੀਆਂ ਬਿਮਾਰੀਆਂ ਬਾਰੇ ਅਧਿਐਨ ਕੀਤਾ ਹੈ। ਅਧਿਐਨ ਅਨੁਸਾਰ ਵੱਡੇ ਸ਼ਹਿਰਾਂ ਦਾ ਹਾਲ ਇਹ ਹੈ ਕਿ 82 ਫ਼ੀਸਦੀ ਦਿੱਲੀ ਵਾਸੀ, 75 ਫ਼ੀਸਦੀ ਮੁੰਬਈ ਦੇ ਲੋਕ, 72 ਫ਼ੀਸਦੀ ਹੈਦਰਾਬਾਦੀ ਤੇ 68 ਫ਼ੀਸਦੀ ਚੇਨਈ ਤੇ ਅਹਿਮਦਾਬਾਦ ਵਾਸੀ ਸੀਨੇ ਦੀ ਜਲਨ ਤੋਂ ਪ੍ਰੇਸ਼ਾਨ ਹਨ। ਸੀਨੇ ਦੀ ਜਲਨ ਹੈ ਕੀ ਬਲਾ ਤੇ ਇਹ ਵੱਡੀ ਸਮੱਸਿਆ ਕਿਉਂ ਹੈ। ਫੋਰਟਿਸ ਸੁਪਰ ਸਪੈਸ਼ੇਲਿਸਟੀ ਵਿੱਚ ਕੰਮ ਕਰਦੀ ਪੌਸ਼ਟਿਕਤਾ ਵਿਗਿਆਨੀ ਸਾਕਸ਼ੀ ਚਾਵਲਾ ਅਨੁਸਾਰ ਛਾਤੀ ਵਿੱਚ ਜਲਨ ਉਦੋਂ ਹੁੰਦੀ ਹੈ ਜਦੋਂ ਭੋਜਨ ਨਾਲੀ ਮਿਹਦੇ ਦੇ ਤੇਜ਼ਾਬੀ ਤੱਤਾਂ ਨਾਲ ਸੰਪਰਕ ਵਿੱਚ ਆਉਂਦੀ ਹੈ। ਜੇਕਰ ਇਸ ਦਾ ਇਲਾਜ ਨਾ ਕੀਤਾ ਜਾਵੇ ਤਾਂ ਐਸੀਡਿਟੀ (ਤੇਜ਼ਾਬੀਅਤ) ਐਸਿਡ ਰੀਫ਼ਲਕਸ ਜਾਂ ਭੋਜਨ ਨਲੀ ਵਿੱਚ ਫ਼ੋੜੇ ਤੇ ਜਖ਼ਮ ਵੀ ਹੋ ਸਕਦੇ ਹਨ। ਇਸ ਕਾਰਣ ਭੋਜਨ ਨਲੀ ਵਿੱਚੋਂ ਖ਼ੂਨ ਵੀ ਰਿਸ ਸਕਦਾ ਹੈ। ਅਧਿਐਨ ਅਨੁਸਾਰ ਸੀਨੇ 'ਚ ਜਲਨ ਮਸਾਲੇਦਾਰ ਭੋਜਨ, ਡੱਬਾ ਬੰਦ ਭੋਜਨ ਤੇ ਜੰਕ ਫੂਡ ਖਾਣ ਨਾਲ ਹੁੰਦੀ ਹੈ। 25 ਤੋਂ 40 ਫ਼ੀਸਦੀ ਲੋਕਾਂ 'ਚ ਇਸ ਸਮੱਸਿਆ ਦਾ ਇਹੋ ਵੱਡਾ ਕਾਰਣ ਹੈ। ਸੁਸਾਇਟੀ ਦੇ ਡਾਇਰੈਕਟਰ ਅਨੂਪ ਸਿੰਘ ਦਾ ਕਹਿਣਾ ਹੈ ਕਿ ਸੰਸਥਾ ਨੇ ਕਰੀਬ 400 ਲੋਕਾਂ ਨੂੰ ਇਸ ਸਰਵੇ ਵਿੱਚ ਸ਼ਾਮਲ ਕੀਤਾ ਹੈ। ਇਸ ਅਧਿਐਨ ਤੋਂ ਪਤਾ ਚਲਦਾ ਹੈ ਕਿ ਜ਼ਿਆਦਾਰ ਭਾਰਤੀ ਘਰੋਂ ਬਾਹਰਲੀਆਂ ਚੀਜ਼ਾਂ ਖਾਣ ਪੀਣ ਦੇ ਸ਼ੌਕੀਨ ਹਨ ਤੇ ਇਸੇ ਕਾਰਣ ਉਹਨਾਂ ਦੇ ਸੀਨੇ ਵਿੱਚ ਜਲਨ ਹੁੰਦੀ ਹੈ। ਵੱਡੀ ਸਮੱਸਿਆ ਇਹ ਹੈ ਕਿ ਵਾਰ-ਵਾਰ ਬਣਨ ਵਾਲਾ ਐਸਿਡ ਰੀਫ਼ਲਕਸ ਭੋਜਨ ਨਲੀ ਦੇ ਕੈਂਸਰ ਨੂੰ ਜਨਮ ਦੇ ਸਕਦਾ ਹੈ। ਫ਼ੋਰਟਿਸ ਵਿੱਚ ਹੀ ਆਨਕੋਲੋਜਿਸਟ ਡਾ. ਮਲਯ ਨੰਦੀ ਅਨੁਸਾਰ ਪੇਟ ਵਿਚਲੇ ਤੇਜ਼ਾਬ ਕਾਰਣ ਭੋਜਨ ਨਲੀ ਵਿੱਚ ਵਾਰ-ਵਾਰ ਹੋਣ ਵਾਲੀ ਤਕਲੀਫ਼ ਭੋਜਨ ਨਲੀ ਦੀ ਬਾਹਰੀ ਪਰਤ ਦੇ ਸੈੱਲਾਂ ਦੀ ਹਾਲਤ ਤੇ ਕਿਸਮ ਨੂੰ ਵਿਗਾੜ ਦਿੰਦੀ ਹੈ। ਸਮਾਂ ਪਾ ਕੇ ਇਹੋ ਵਿਗਾੜ ਕੈਂਸਰ ਦਾ ਰੂਪ ਧਾਰਨ ਕਰ ਜਾਂਦਾ ਹੈ। ਇਸ ਤਕਲੀਫ਼ ਦੇ ਐਨ ਸਿਰੇ ਤੇ ਪਹੁੰਚਣ ਤੋਂ ਪਹਿਲਾਂ ਜਰੂਰੀ ਹੈ ਕਿ ਤੁਸੀਂ ਆਪਣੀ ਖ਼ੁਰਾਕ ਵਿੱਚ ਸੁਧਾਰ ਲਿਆਓ। ਜੇਕਰ ਤੁਸੀਂ ਇਕਦਮ ਜੰਕ ਫ਼ੂਡ ਨਹੀਂ ਛੱਡ ਸਕਦੇ ਤਾਂ ਕੋਸ਼ਿਸ਼ ਕਰਦੇ ਰਹੋ ਤੇ ਅਜਿਹਾ ਭੋਜਨ ਹਫ਼ਤੇ 'ਚ ਇੱਕ ਵਾਰ ਤੋਂ ਵੱਧ ਨਾ ਖਾਓ। ਤਲਿਆ ਹੋਇਆ ਭੋਜਨ ਖਾਣ ਤੋਂ ਪਰਹੇਜ਼ ਕਰੋ। ਇਸ ਦੀ ਥਾਂ ਜ਼ਿਆਦਾ ਫ਼ਲ ਤੇ ਸਬਜ਼ੀਆਂ ਖਾਓ। ਦਹੀਂ ਵੀ ਤੁਹਾਡੀ ਖ਼ੁਰਾਕ ਨੂੰ ਸੰਤੁਲਿਤ ਕਰਦੀ ਹੈ। ਖ਼ੁਰਾਕ ਵਿੱਚ ਐਂਟੀਆਕਸਾਈਡੈਂਟਸ (ਵਿਸ਼ੈਲਾਪਣ ਵਿਰੋਧੀ ਤੱਤਾਂ) ਦੀ ਕਮੀ ਕੈਂਸਰ ਦੇ ਖ਼ਤਰੇ ਨੂੰ ਵਧਾਉਂਦੀ ਹੈ। ਇੱਕ ਹੋਰ ਅਹਿਮ ਤੇ ਮਹੱਤਵਪੂਰਨ ਗੱਲ ਇਹ ਹੈ ਕਿ ਆਪਣੀ ਜੀਵਨ ਸ਼ੈਲੀ ਨੂੰ ਬਦਲਣ ਦੀ ਕੋਸ਼ਿਸ਼ ਕਰੋ। ਤਣਾਅ ਤੇ ਦੇਰ ਰਾਤ ਤੱਕ ਕੰਮ ਕਰਨ ਦੀ ਆਦਤ ਤੋਂ ਬਚੋ ਕਿਉਂਕਿ ਸਾਰੀਆਂ ਆਦਤਾਂ ਤੁਹਾਡੇ ਸੀਨੇ ਵਿੱਚ ਸਾੜ ਨੂੰ ਵਧਾਉਣ 'ਚ ਅਹਿਮ ਰੋਲ ਅਦਾ ਕਰਦੀਆਂ ਹਨ।

**ਵਾਤਾਵਰਣ 'ਚ ਸੁਧਾਰ ਨਾਲ ਰੋਕੀਆਂ ਜਾ ਸਕਦੀਆਂ ਨੇ ਲੱਖਾਂ ਮੌਤਾਂ**

ਵਿਸ਼ਵ ਸਿਹਤ ਸੰਗਠਨ ਦੀ ਇੱਕ ਤਾਜ਼ਾ ਰਿਪੋਰਟ ਅਨੁਸਾਰ ਵਾਤਾਵਰਣ ਵਿੱਤ ਸੁਧਾਰ ਲਿਆ ਕੇ ਦੁਨੀਆਂ ਵਿੱਚ ਹਰ ਸਾਲ ਹੋਣ ਵਾਲੀਆਂ ਇੱਕ ਕਰੋੜ ਤੀਹ ਲੱਖ ਮੌਤਾਂ ਨੂੰ ਰੋਕਿਆ ਜਾ ਸਕਦਾ ਹੈ ਅਤੇ ਕੁਝ ਮੁਲਕਾਂ ਵਿੱਚ ਵੱਖ-ਵੱਖ ਬਿਮਾਰੀਆਂ ਕਾਰਣ ਹੋਣ ਵਾਲੇ ਇੱਕ ਤਿਹਾਈ ਆਰਥਿਕ ਬੋਝ ਨੂੰ ਘੱਟ ਕਰਿਆ ਜਾ ਸਕਦਾ ਹੈ। ਰਿਪੋਰਟ ਅਨੁਸਾਰ ਸੰਗਠਨ ਨੇ ਪਹਿਲੀ ਵਾਰ ਜਨੇਵਾ ਵਿੱਚ ਵਾਤਾਵਰਣ ਲਈ ਘਾਤਕ ਕਾਰਕਾਂ ਨਾਲ ਸਿਹਤ 'ਤੇ ਪੈਣ ਵਾਲੇ ਪ੍ਰਭਾਵਾਂ ਬਾਰੇ ਦੇਸ਼ ਵਾਰ ਵਿਸ਼ਲੇਸ਼ਣ ਜਾਰੀ ਕੀਤਾ ਹੈ ਅੰਕੜਿਆਂ ਤੋਂ ਇਸ ਗੱਲ ਦਾ ਖ਼ੁਲਾਸਾ ਹੁੰਦਾ ਹੈ ਕਿ ਹਰ ਦੇਸ਼ ਵਿੱਚ ਰਹਿਣ ਵਾਲੇ ਲੋਕਾਂ ਦੇ ਸਿਹਤ ਪੱਧਰ ਵਿੱਚ ਸੁਧਾਰ ਲਿਆਉਣ ਲਈ ਵਾਤਾਵਰਣ ਦਾ ਸੁਧਾਰ ਜਰੂਰੀ ਹੈ। ਪਰ ਅਜਿਹਾ ਪ੍ਰਦੂਸ਼ਣ ਅਤੇ ਖੇਤੀਬਾੜੀ ਲਈ ਵਰਤੇ ਜਾਂਦੇ ਹਾਨੀਕਾਰਕ ਰਸਾਇਣਾਂ ਦੀ ਵਰਤੋਂ ਘਟਾ ਕੇ ਕੀਤਾ ਜਾ ਸਕਦਾ ਹੈ। ਵਾਤਾਵਰਣ ਪ੍ਰਦੂਸ਼ਣ ਦਾ ਵਧੇਰੇ ਪ੍ਰਭਾਵ ਗਰੀਬ ਮੁਲਕਾਂ 'ਤੇ ਪੈ ਰਿਹਾ ਹੈ।

ਪੇਸ਼ਕਸ਼ - ਜਸਵੰਤ ਮੁਹਾਲੀ

# ਜਦੋਂ ਸਾਇੰਸਦਾਨ ਖ਼ੁਦ ਬਣੇ - ਗਿੰਨੀ ਪਿਗ

ਹਰਿੰਦਰ ਕੌਰ ਮੁਹਾਲੀ

ਵਿਗਿਆਨਕ ਖ਼ੋਜਾਂ ਨੂੰ ਸੰਸਾਰ ਪੱਧਰ ਤੇ ਮਾਨਤਾ ਪ੍ਰਾਪਤ ਕਰਨ ਲਈ ਪ੍ਰਯੋਗ ਅਤੇ ਵਿਹਾਰ ਵਿੱਚ ਸਹੀ ਸਾਬਤ ਹੋਣਾ ਪੈਂਦਾ ਹੈ। ਮੈਡੀਕਲ ਖ਼ੇਤਰ ਨਾਲ ਸਬੰਧਤ ਖ਼ੋਜਾਂ ਦੇ ਪ੍ਰਯੋਗ ਜ਼ਿਆਦਾਤਰ ਜਾਨਵਰਾਂ ਅਤੇ ਮਨੁੱਖਾਂ ਉੱਪਰ ਕਰਨੇ ਪੈਂਦੇ ਹਨ ਜਿਨ੍ਹਾਂ ਉੱਪਰ ਇਹ ਪ੍ਰਯੋਗ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਗਿੰਨੀ ਪਿਗ (Guiner Pig) ਕਹਿੰਦੇ ਹਨ। ਅਕਸਰ ਹੀ ਪੜ੍ਹਿਆ ਸੁਣਿਆ ਜਾਂਦਾ ਹੈ ਕਿ ਮਨੁੱਖ਼ ਨੂੰ ਆਪਣੀਆਂ ਖ਼ੋਜਾਂ ਵਾਸਤੇ ਜਾਨਵਰਾਂ ਨੂੰ ਗਿੰਨੀ ਪਿਗ ਦੀ ਤਰ੍ਹਾਂ ਵਰਤਿਆ ਅਤੇ ਉਹਨਾਂ ਬੇਜ਼ੁਬਾਨਾਂ ਤੇ ਜ਼ੁਲਮ ਕੀਤਾ ਪਰ ਵਿਗਿਆਨਕ ਖ਼ੋਜਾਂ ਦੇ ਇਤਿਹਾਸ ਵਿੱਚ ਅਨੇਕਾਂ ਸਾਇੰਸਦਾਨ ਅਜਿਹੇ ਹੋਏ ਹਨ ਜਿਨ੍ਹਾਂ ਨੇ ਬਹੁਤ ਹੀ ਜੋਖ਼ਮ ਭਰੇ ਤਜ਼ਰਬੇ ਆਪਣੇ ਉੱਪਰ ਕੀਤੇ। ਅਨੇਕਾਂ ਨੂੰ ਇਸ ਖ਼ੋਜ ਲਈ ਨੋਬਲ ਇਨਾਮ ਵੀ ਮਿਲਿਆ।

ਸਾਇੰਸਦਾਨਾਂ ਨੇ ਖ਼ਤਰਨਾਕ ਦਵਾਈਆਂ ਪੀਤੀਆਂ ਹਨ, ਆਪਣੇ ਆਪ ਨੂੰ ਟੀਕੇ ਲਾਏ ਹਨ, ਇੱਥੋਂ ਤੱਕ ਕਿ ਕਈਆਂ ਨੇ ਸਰਜਰੀ ਦੇ ਤਜਰਬੇ ਵੀ ਆਪਣੇ ਸਰੀਰ ਉੱਪਰ ਹੀ ਝੱਲੇ। ਅਜਿਹਾ ਕਰਨ ਪਿੱਛੇ ਬਹੁਤੇ ਸਾਇੰਸਦਾਨਾਂ ਦਾ ਇਹ ਤਰਕ ਕੰਮ ਕਰਦਾ ਹੈ ਕਿ ਜੇਕਰ ਇਹ ਪ੍ਰਯੋਗ ਜਾਨਵਰਾਂ ਉੱਪਰ ਕੀਤੇ ਜਾਣ ਤਾਂ ਉਹ ਬਿਆਨ ਨਹੀਂ ਕਰ ਸਕਦਾ ਕਿ ਤਜਰਬੇ ਸਮੇਂ ਉਹ ਕੀ ਮਹਿਸੂਸ ਕਰਦਾ ਹੈ। ਇਸ ਲਈ ਮੈਡੀਕਲ ਖ਼ੇਤਰ ਦੇ ਪ੍ਰਯੋਗ ਕਰਨ ਲਈ ਮਨੁੱਖ਼ ਦੀ ਜਰੂਰਤ ਹੁੰਦੀ ਹੈ। ਬਹੁਤ ਸਾਰੇ ਸਾਇੰਸਦਾਨ ਇਹ ਸਮਝਦੇ ਸਨ ਕਿ ਕਿਸੇ ਹੋਰ ਨੂੰ ਤਜਰਬੇ ਦਾ ਅਸਰ ਸਹਿਣ ਲਈ ਤੇ ਫਿਰ ਬਿਆਨ ਕਰਨ ਲਈ ਕਹਿਣਾ ਨੈਤਿਕ ਤੌਰ ਤੇ ਵਾਜਬ ਨਹੀਂ। ਇਸ ਲਈ ਇਹ ਤਜਰਬੇ ਉਹਨਾਂ ਆਪਣੇ ਉੱਪਰ ਹੀ ਕੀਤੇ। ਇਸ ਤੋਂ ਬਿਨਾਂ ਕਈਆਂ ਨੂੰ ਆਪਣੇ ਸਿਧਾਂਤ ਦੇ ਠੀਕ ਹੋਣ ਦਾ ਏਨਾ ਵਿਸ਼ਵਾਸ ਹੁੰਦਾ ਸੀ ਕਿ ਉਨ੍ਹਾਂ ਨੂੰ ਪ੍ਰਯੋਗ ਦੇ ਠੀਕ ਸਾਬਤ ਹੋਣ ਬਾਰੇ ਕੋਈ ਸ਼ੰਕਾ ਹੀ ਨਹੀਂ ਸੀ ਹੁੰਦੀ। ਇਸ ਵਿਸ਼ਵਾਸ ਨਾਲ ਉਹ ਪ੍ਰਯੋਗ ਸਮੇਂ ਸਰੀਰ ਨੂੰ ਹੋਣ ਵਾਲੀ ਅਸਹਿ ਤਕਲੀਫ਼ ਝੱਲਣ ਲਈ ਵੀ ਤਿਆਰ ਹੋ ਜਾਂਦੇ ਸਨ ਪਰ ਬਹੁਤ ਸਾਰੇ ਤਜਰਬਿਆਂ ਦਾ ਅੰਤ ਦੁਖਾਂਤਕ ਵੀ ਹੋ ਨਿੱਬੜਿਆ। ਇਸੇ ਤਰ੍ਹਾਂ ਵਿਗਿਆਨੀ ਆਪਣੇ ਉੱਪਰ ਹੀ ਤਜਰਬੇ ਕਰਨ ਦੇ ਹੱਕ ਅਤੇ ਵਿਰੋਧ ਕਰਨ ਵਾਲੇ ਦੋ ਹਿੱਸਿਆਂ ਵਿੱਚ ਵੰਡੇ ਗਏ। ਕੁਝ ਸਾਇੰਸਦਾਨ ਆਪਣੇ ਆਪ ਉਪਰ ਪ੍ਰਯੋਗ ਕਰਨ ਨੂੰ ਗੈਰ ਵਿਗਿਆਨਕ ਵੀ ਕਹਿੰਦੇ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਪ੍ਰਯੋਗ ਉੱਪਰ ਕਾਬੂ ਨਹੀਂ ਰਹਿੰਦਾ। ਉਨ੍ਹਾਂ ਮੁਤਾਬਕ ਖ਼ੋਜ ਕਰਨ ਵਾਲਾ ਅਤੇ ਜਿਸ ਉੱਪਰ ਖ਼ੋਜ ਕੀਤੀ ਜਾਣੀ ਹੈ ਅਲੱਗ-ਅਲੱਗ ਹੋਣੇ ਚਾਹੀਦੇ ਹਨ ਤਾਂ ਕਿ ਖੋਜੀ ਵੱਧ ਆਜ਼ਾਦੀ ਨਾਲ ਕੰਮ ਕਰ ਸਕੇ।

ਪਰ ਦੂਜੇ ਪਾਸੇ ਆਪਣੇ ਆਪ ਉੱਪਰ ਪ੍ਰਯੋਗ ਕਰਨ ਤੋਂ ਬਹੁਤ ਕੁਝ ਸਿੱਖਿਆ ਗਿਆ ਤੇ ਕਈ ਨਵੀਆਂ ਖ਼ੋਜਾਂ ਸਾਹਮਣੇ ਆਈਆਂ। ਆਓ ਅਜਿਹੀਆਂ ਕੁਝ ਮਿਸਾਲਾਂ ਦੇਖੀਏ -

➢ ਸਵਿਸ ਰਸਾਇਣ ਵਿਗਿਆਨੀ ਕਾਰਲ ਵਿਲਹੈਲਮ ਸ਼ੀਲੇ (Carl Wilhelm Seheele) ਜਿਸ ਨੇ ਆਕਸੀਜਨ ਤੇ ਕਲੋਰੀਨ ਦੀ ਖ਼ੋਜ ਕੀਤੀ, ਰਸਾਇਣਾਂ ਨੂੰ ਚੱਖ਼ ਕੇ ਵੇਖਿਆ ਕਰਦਾ ਸੀ। ਉਹ 43 ਸਾਲਾਂ ਦੀ ਉਮਰ ਵਿੱਚ ਉਮਰ ਤੋਂ ਪਹਿਲਾਂ ਹੀ ਪੂਰਾ ਹੋ ਗਿਆ। ਉਸ ਦੇ ਸਰੀਰ ਵਿੱਚ ਪਾਰੇ ਦੇ ਜ਼ਹਿਰੀਲੇ ਤੱਤ ਪਾਏ ਗਏ।

➢ ਇਟਲੀ ਦਾ ਭੌਤਿਕ ਵਿਗਿਆਨੀ ਅਲਸੈਂਡਰੋ ਵੋਲਟਾ (Alessandro Valta) ਬਿਜਲੀ ਦੇ ਪ੍ਰਯੋਗ ਸਮੇਂ ਕਰੰਟ ਦੇ ਝਟਕੇ ਸਰੀਰ ਉੱਪਰ ਮਹਿਸੂਸ ਕਰਦਾ ਸੀ।

➢ ਪੇਰੀ ਕਿਊਰੀ (Pierre Curie) ਹਰ ਰੋਜ਼ ਦਸ ਘੰਟੇ ਲਈ ਰੇਡੀਅਮ ਦਾ ਟੁਕੜਾ ਆਪਣੀ ਬਾਂਹ ਉੱਪਰ ਬੰਨ੍ਹ ਕੇ ਰੱਖਦਾ ਸੀ। ਰੇਡੀਅਮ ਅਜਿਹਾ ਪਦਾਰਥ ਹੈ ਜਿਸ ਵਿੱਚੋਂ ਖ਼ਤਰਨਾਕ ਕਿਰਨਾਂ ਨਿਕਲਦੀਆਂ ਰਹਿੰਦੀਆਂ ਹਨ। 52 ਦਿਨਾਂ ਵਿੱਚ ਉਸ ਦੀ ਬਾਂਹ ਉੱਪਰ ਇਸ ਤਰ੍ਹਾਂ ਦਾ ਨਿਸ਼ਾਨ ਪੈ ਗਿਆ ਜਿਸ ਤਰ੍ਹਾਂ ਉਸ ਦੀ ਚਮੜੀ ਜਲ ਗਈ ਹੋਵੇ। ਇਸ ਪ੍ਰਯੋਗ ਨਾਲ ਚਮੜੀ ਦੇ ਟਿਊਮਰ ਦੇ ਇਲਾਜ ਦਾ ਰਾਹ ਪੱਧਰਾ ਹੋ ਗਿਆ। ਇਸ ਇਲਾਜ ਵਿਧੀ ਨੂੰ ਕਿਊਰੀ ਥਰੈਪੀ (Curie Therapy) ਕਿਹਾ ਗਿਆ। ਪਿਛਲੀ ਉਮਰ ਵਿੱਚ ਕਿਊਰੀ ਦੇ ਹੱਥਾਂ ਉੱਪਰ ਧੱਬੇ ਪੈ ਗਏ ਅਤੇ ਉਸ ਦੇ ਹੱਥ ਕੰਬਣ ਲੱਗ ਪਏ। ਉਹ ਨਿਊਰਸਥੀਨੀਆਂ (Neurothenia) ਨਾਂ ਦੀ ਬਿਮਾਰੀ ਤੋਂ ਪੀੜਤ ਹੋ ਗਿਆ। 1906 ਵਿੱਚ ਉਸ ਦੀ ਕਾਰ ਹਾਦਸੇ ਵਿੱਚ ਮੌਤ ਹੋ ਗਈ। ਉਸ ਨੂੰ ਤੇ ਉਸ ਦੀ ਪਤਨੀ ਮੇਰੀ ਕਿਊਰੀ (Marie Curie) ਨੂੰ ਭੌਤਿਕ ਵਿਗਿਆਨ ਦੇ ਖ਼ੇਤਰ ਵਿੱਚ ਸਾਂਝੇ ਤੌਰ ਤੇ ਨੋਬਲ ਇਨਾਮ ਦਿੱਤਾ ਗਿਆ। ਮੇਰੀ ਕਿਊਰੀ ਦੀ ਮੌਤ ਰੇਡੀਓ ਧਰਮੀ ਤੱਤਾਂ (Radio Active Elements) ਦੀ ਖ਼ੋਜ ਦੌਰਾਨ ਲੱਗੀ ਬਿਮਾਰੀ ਲਿਊਕੀਮੀਆ (Leukemia) ਨਾਲ ਹੋਈ।

➢ 1984 ਵਿੱਚ ਪਰਥ ਦੇ ਹਸਪਤਾਲ ਦੇ ਇੱਕ ਸੀਨੀਅਰ ਡਾਕਟਰ ਬੈਰੀ ਮਾਰਸ਼ਲ (Berry Marshal) ਨੇ ਇਹ ਸਾਬਤ ਕਰਨ ਲਈ ਪੇਟ ਦੇ ਅਲਸਰ ਦਾ ਕਾਰਣ ਬੈਕਟੀਰੀਆ ਹੋ ਸਕਦਾ ਹੈ, ਇਸ ਬੈਕਟੀਰੀਆ ਵਾਲਾ ਘੋਲ (Salution) ਬਣਾਕੇ ਪੀਤਾ। ਉਸ ਦੇ ਸਾਥੀਆਂ ਨੇ ਇਸ ਨੂੰ ਸਟੰਟਬਾਜੀ ਕਿਹਾ। ਉਸ ਸਮੇਂ ਤੱਕ ਆਮ ਸਮਝ ਇਹੀ ਸੀ ਕਿ ਤਣਾਅ ਅਤੇ ਤੇਜ਼ਾਬੀ ਮਾਦਾ ਪੇਟ ਦੇ ਅਲਸਰ ਦਾ ਕਾਰਣ ਬਣਦੇ ਹਨ। ਦਰਅਸਲ ਇਹ ਪ੍ਰਯੋਗ ਕਰਨ ਤੋਂ ਪਹਿਲਾਂ ਹੀ ਰੋਬਿਨ ਵਾਰਨ (Robbin Waren) ਅਲਸਰ ਦੇ ਰੋਗੀਆਂ ਦੇ ਪੇਟ ਵਿੱਚ ਬੈਕਟੀਰੀਆ ਦਾ ਅੰਦਾਜ਼ਾ ਲਾ ਚੁੱਕਾ ਸੀ ਪਰ ਕੋਈ ਵੀ ਇਹ ਮੰਨਣ ਲਈ ਤਿਆਰ ਨਹੀਂ ਸੀ ਕਿ ਪੇਟ ਦੇ ਤੇਜ਼ਾਬੀ ਮਾਹੌਲ ਵਿੱਚ ਕੋਈ ਬੈਕਟੀਰੀਆ ਜ਼ਿੰਦਾ ਵੀ ਰਹਿ ਸਕਦੇ ਹਨ। ਫਿਰ ਵਾਰਲ ਤੇ ਮਾਰਸ਼ਲ ਨੇ ਇਕੱਠਿਆਂ ਇਸ ਬੈਕਟੀਰੀਆ ਦਾ ਪ੍ਰਯੋਗ ਜਾਨਵਰਾਂ ਉੱਪਰ ਕੀਤਾ ਪਰ ਉਹ ਆਪਣੀ ਗੱਲ ਸਾਬਤ ਕਰਨ ਵਿੱਚ ਸਫ਼ਲ ਨਾ ਹੋ ਸਕੇ। ਇਸ ਲਈ ਮਾਰਸ਼ਲ ਨੇ ਇਸ ਬੈਕਟੀਰੀਆ ਦਾ ਤਜਰਬਾ ਆਪਣੇ ਉੱਪਰ ਕਰਨ ਦਾ ਫੈਸਲਾ ਕੀਤਾ। ਦਿਨਾਂ ਵਿੱਚ ਪੇਟ ਦਰਦ, ਉਲਟੀਆਂ ਤੇ ਕਈ ਹੋਰ ਲੱਛਣ ਪ੍ਰਗਟ ਹੋ ਗਏ। ਦਸ ਦਿਨਾਂ ਦੇ ਅੰਦਰ-ਅੰਦਰ ਉਹ ਸਖ਼ਤ ਬਿਮਾਰ ਹੋ ਗਿਆ। ਹੁਣ ਉਸ ਨੂੰ ਦਵਾਈਆਂ (Antibiotic) ਦਿੱਤੀਆਂ ਗਈਆਂ ਤੇ ਉਹ ਠੀਕ ਹੋ ਗਿਆ। ਇਸ ਲਈ ਨਵੀਂ ਖ਼ੋਜ ਨੂੰ ਸਾਹਮਣੇ ਰੱਖ ਕੇ ਮਾਰਸ਼ਲ ਨੇ ਪੇਟ ਦੇ ਰੋਗੀਆਂ ਦਾ ਸਫ਼ਲਤਾ ਪੂਰਵਕ ਇਲਾਜ ਕੀਤਾ। 2005 ਵਿੱਚ ਮਾਰਸ਼ਲ ਤੇ ਵਾਰਨ ਨੂੰ ਸਾਂਝੇ ਤੌਰ ਤੇ ਦਵਾਈਆਂ ਦੇ ਖ਼ੇਤਰ ਵਿੱਚ ਇਸ ਮਹਾਨ ਯੋਗਦਾਨ ਲਈ ਨੋਬਲ ਇਨਾਮ ਮਿਲਿਆ।



➢ ਸੰਨ 1900 ਵਿੱਚ ਅਮਰੀਕਨ ਫ਼ੌਜ ਨੇ ਪੀਲੇ ਬੁਖ਼ਾਰ (Yellow Fever) ਦੇ ਕਾਰਣ ਜਾਨਣ ਲਈ ਕਿਊਬਾ ਵਿਚਲੇ ਆਪਣੇ ਕੈਂਪ ਵਿੱਚ ਇੱਕ ਟੀਮ ਤਿਆਰ ਕੀਤੀ। ਇਸ ਟੀਮ ਵਿੱਚ ਇੱਕ ਸਰੀਰ ਵਿਗਿਆਨੀ ਵਿਲੀਅਮ ਲੇਜ਼ੀਅਰ (William Lazier) ਵੀ ਸ਼ਾਮਲ ਸੀ। ਲੇਜ਼ੀਅਰ ਪੀਲੇ ਬੁਖ਼ਾਰ ਤੋਂ ਪੀੜਤ ਰੋਗੀਆਂ ਦੇ ਵਾਰਡ ਵਿੱਚ ਗ਼ਿਆ। ਟੀਮ ਦੇ ਦੋ ਮੈਂਬਰਾਂ ਨੂੰ ਮੱਛਰਾਂ ਦੇ ਕੱਟਣ ਨਾਲ ਬੁਖ਼ਾਰ ਹੋ ਗਿਆ, ਬਾਅਦ ਵਿੱਚ ਦੋਵੇਂ ਠੀਕ ਹੋ ਗਏ ਪਰ ਲੇਜ਼ੀਅਰ 34 ਸਾਲਾਂ ਦੀ ਛੋਟੀ ਉਮਰ ਵਿੱਚ ਤੇਜ਼ ਪੀਲੇ ਬੁਖ਼ਾਰ ਨਾਲ ਮਰ ਗਿਆ।

➢ ਜੌਹਨ ਬਰਡਨ ਸੈਂਡਰਸਲ ਹੇਲਡੇਨ (John Berden Sanderson Haldane) 1957 ਵਿੱਚ ਉੜੀਸਾ ਆ ਕੇ ਵਸ ਗਿਆ ਸੀ ਅਤੇ 1964 ਵਿੱਚ ਪੂਰਾ ਹੋ ਗਿਆ, ਉਸ ਨੇ ਵੀ ਆਪਣੇ ਉੱਪਰ ਕਸ਼ਟ ਦਾਇਕ ਪ੍ਰਯੋਗ ਕੀਤਾ। ਜਦੋਂ ਉਹ ਅਜੇ ਛੋਟਾ ਹੀ ਸੀ ਆਪਣੇ ਪਿਤਾ ਨਾਲ ਕੋਲੇ ਦੀਆਂ ਖਾਣਾਂ ਵਿਚਲੀਆਂ ਜ਼ਹਿਰੀਲੀਆਂ ਗੈਸਾਂ ਦਾ ਪਤਾ ਲਗਾਉਣ ਵਾਲੇ ਯੰਤਰਾਂ ਨੂੰ ਟੈਸਟ ਕਰਨ ਲਈ ਜਾਇਆ ਕਰਦਾ ਸੀ।

ਕੈਮਬਰਿਜ ਵਿਖੇ ਉਸ ਨੇ ਅਤੇ ਉਸ ਦੇ ਸਾਥੀ ਵਿਗਿਆਨੀਆਂ ਨੇ ਜ਼ਹਿਰੀਲੇ ਪਦਾਰਥਾਂ ਦੇ ਅਸਰ ਦੇਖਣ ਲਈ ਆਪਣੇ ਉੱਪਰ ਪ੍ਰਯੋਗ ਕੀਤੇ। ਖ਼ੂਨ ਵਿੱਚ ਤੇਜ਼ਾਬੀ ਗੁਣਾਂ ਦੇ ਪ੍ਰਭਾਵ ਦੇਖਣ ਲਈ ਅਮੋਨੀਅਮ ਕਲੋਰਾਈਡ ਦੇ ਘੋਲ ਪੀਤੇ ਅਤੇ ਖ਼ੂਨ ਵਿੱਚ ਖ਼ਾਰ (Basic) ਦੇ ਗੁਣ ਜਾਨਣ ਲਈ ਸੋਡੀਅਮ ਬਾਈਕਾਰਬੋਨੇਟ ਖਾਧਾ। ਉਸ ਨੇ ਕਾਰਬਨ ਮੋਨੋਆਕਸਾਈਡ ਵਰਗੀ ਜ਼ਹਿਰੀਲੀ ਗੈਸ ਵਿੱਚ ਸਾਹ ਲੈ ਕੇ ਦੇਖਿਆ। ਆਕਸੀਜਨ ਦੀ ਘਾਟ ਵਾਲੇ ਪ੍ਰਯੋਗ ਕਰਨ ਨਾਲ ਉਹ ਕਈ ਬਿਮਾਰੀਆਂ ਦਾ ਸ਼ਿਕਾਰ ਹੋ ਗਿਆ। ਉਸ ਦੇ ਕੰਨਾਂ ਦੇ ਪਰਦਿਆਂ ਵਿੱਚ ਛੇਕ ਹੋ ਗਏ ਅਤੇ ਸਪਾਈਨਲ ਕੋਰਡ (Spinal Cord) ਦੀ ਮੁਸ਼ਕਲ ਨੇ ਉਸ ਨੂੰ ਸਾਰੀ ਉਮਰ ਲਈ ਕੁੱਬਾ ਕਰ ਦਿੱਤਾ।

ਅਜਿਹੀਆਂ ਮਿਸਾਲਾਂ ਨਾਲ ਇਤਿਹਾਸ ਭਰਿਆ ਪਿਆ ਹੈ ਜਦੋਂ ਖ਼ੋਜੀ ਬੰਦਿਆਂ ਨੇ ਮਨੁੱਖ਼ਤਾ ਦੀ ਸੁਖ਼ ਤੇ ਖ਼ੁਸ਼ਹਾਲੀ ਲਈ ਜ਼ਿੰਦਗੀ ਨੂੰ ਹੋਰ ਸੋਹਣਾ ਬਣਾਉਣ ਲਈ ਅਨੇਕਾਂ ਕਸ਼ਟ ਝੱਲੇ। ਇਹ ਉਨ੍ਹਾਂ ਲੋਕਾਂ ਲਈ ਸੋਚਣ ਦੀ ਘੜੀ ਹੈ ਜੋ ਆਪਣੇ ਘਰ-ਕਾਰੋਬਾਰ ਦੀਆਂ ਛੋਟੀਆਂ-ਛੋਟੀਆਂ ਤੰਗੀਆਂ-ਤੁਰਸ਼ੀਆਂ ਕਾਰਣ ਹੀ ਅਰਦਾਸਾਂ ਕਰਨ ਲਗਦੇ ਹਨ ਤੇ ਮੂਰਤੀਆਂ ਅੱਗੇ ਗਿੜਗਿੜਾਉਣ ਲਗਦੇ ਹਨ। ਆਓ ਇਹਨਾਂ ਮਹਾਨ ਵਿਗਿਆਨੀਆਂ ਦੇ ਤਹਿ ਦਿਲੋਂ ਸ਼ੁਕਰਗੁਜ਼ਾਰ ਹੋਈਏ ਤੇ ਘੱਟ ਤੋਂ ਘੱਟ ਬਿਨਾਂ ਕਸ਼ਟ ਭੋਗੇ ਹੀ ਸਹੀ ਇਸ ਦੁਨੀਆਂ ਨੂੰ ਸੰਭਵ ਹੱਦ ਤੱਕ ਖ਼ੁਸ਼, ਸੁਖ਼ੀ ਤੇ ਆਜ਼ਾਦ ਰਹਿਣ ਵਿੱਚ ਯੋਗਦਾਨ ਪਾਈਏ।

**ਲਾਈਫ਼ ਮੈਂਬਰਸ਼ਿਪ**

1103 : ਗੁਰਪ੍ਰੀਤ ਸਿੰਘ ਸ਼ਹਿਣਾ (ਬਰਨਾਲਾ)
1104 : ਸਰਕਾਰੀ ਹਾਈ ਸਕੂਲ, ਹੁਸ਼ਿਆਰਪੁਰ
1105 : ਸਰਕਾਰੀ ਹਾਈ ਸਕੂਲ, ਹੁਸ਼ਿਆਰਪੁਰ
1106 : ਲਾਇਬਰੇਰੀ ਸ਼੍ਰੀ ਗੁਰੂ ਗੋਬਿੰਦ ਸਿੰਘ ਖ਼ਾਲਸਾ ਕਾਲਜ ਮਾਹਿਲਪੁਰ (ਹੁਸ਼ਿਆਰਪੁਰ)
1107 : ਪਾਲੀ ਮੋਟਰ ਗ਼ੈਰਿਜ਼, ਜਗਰਾਓਂ (ਲੁਧਿਆਣਾ)

# ਮੈਂ ਤਰਕਸ਼ੀਲ ਕਿਵੇਂ ਬਣਿਆ ?

ਸੁਰਜੀਤ ਗੱਗ

ਮੇਰੀ ਉਮਰ ਉਸ ਸਮੇਂ ਚਾਰ-ਪੰਜ ਸਾਲ ਹੋਵੇਗੀ, ਮੈਨੂੰ ਥੋੜ੍ਹਾ-
ਥੋੜ੍ਹਾ ਯਾਦ ਹੈ ਜਦ ਸਾਡੇ ਘਰਦਿਆਂ ਨੇ ਅੰਗੀਠੀ ਵਿੱਚ ਅੰਗਿਆਰੀ
ਰੱਖ ਕੇ ਦੇਸੀ ਘਿਓ ਪਾ ਕੇ ਮੈਨੂੰ ਦੋਵੇਂ ਹੱਥ ਜੋੜ ਕੇ ਇਹ ਆਖਣ ਲ
ਕਿਹਾ ਗਿਆ, 'ਹੇ ਬਾਬਾ ਜੀ, ਮੈਨੂੰ ਰਾਤ ਨੂੰ ਡਰ ਨਾ ਲੱਗੇ' ਪਰ ਗਲਤ
ਨਾਲ ਮੇਰੇ ਮੂੰਹੋਂ ਇਹ ਨਿਕਲ ਗਿਆ, 'ਹੇ ਬਾਬਾ ਜੀ, ਥੋਨੂੰ ਰਾਤ ਨੂੰ ਡ
ਨਾ ਲੱਗੇ'। ਹੁਣ ਜਦ ਕਈ ਵਾਰ ਮੈਨੂੰ ਉਹ ਘਟਨਾ ਯਾਦ ਆਉਂਦੀ
ਤਾਂ ਆਪਣੇ ਆਪ ਹਾਸਾ ਆ ਜਾਂਦਾ ਹੈ। ਸਕੂਲ 'ਚ ਪੜ੍ਹਦਿਆਂ ਚੰ
ਅਧਿਆਪਕ ਮਿਲੇ ਜਿਨ੍ਹਾਂ ਨੇ ਮਨ ਵਿੱਚ ਕਦੇ ਭੂਤ ਪ੍ਰੇਤ ਦਾ ਡਰ ਨ
ਬੈਠਣ ਦਿੱਤਾ ਸਗੋਂ ਸਮੇਂ-ਸਮੇਂ ਤੇ ਅੰਧ ਵਿਸ਼ਵਾਸਾਂ ਤੋਂ ਪਰਦਾ ਚੁੱਕ
ਰਹੇ ਪਰ ਸਾਡੇ ਪਰਿਵਾਰ ਦਾ ਮਾਹੌਲ ਅਜਿਹਾ ਸੀ ਕਿ ਸਾਰਿਆਂ
ਵਿਚਾਰ ਧਾਰਮਿਕ ਸਨ। ਸਾਡੇ ਘਰ ਦੇ ਧਾਰਮਿਕ ਪ੍ਰੋਗਰਾਮਾਂ ਵਿੱਚ ਜਾਂ
ਤਾਂ ਸਨ ਪਰ ਕਿਸੇ ਬਾਬੇ ਮਗਰ ਲਾਈ ਲੱਗ ਬਣਕੇ ਨਹੀਂ ਸਨ ਲੱਗਦੇ
ਹੌਲੀ-ਹੌਲੀ ਜਦ ਮੇਰਾ ਵਾਹ ਤਰਕਸ਼ੀਲ ਵਿਚਾਰਾਂ ਨਾਲ ਪਿਆ ਤ
ਮੇਰੇ ਮਨ ਵਿੱਚ ਸਥਿਤੀ ਸਾਫ਼ ਹੁੰਦੀ ਗਈ। ਸ਼ਹੀਦ ਭਗਤ ਸਿੰਘ ਦ
ਲਿਖ਼ਤ 'ਮੈਂ ਨਾਸਤਿਕ ਕਿਉਂ ਹਾਂ?' ਪੜ੍ਹਨ ਤੋਂ ਬਾਅਦ ਮੈਂ ਦ੍ਰਿੜ੍ਹਤ
ਨਾਲ ਨਾਸਤਿਕ ਬਣਿਆ ਕੇ ਡਾ. ਕਾਵੂਰ ਦੀ ਪੁਸਤਕ 'ਤੇ ਦੇਵ ਪੁਰ
ਹਾਰ ਗਏ' ਪੜ੍ਹ ਕੇ ਤਰਕਸ਼ੀਲਤਾ ਦੇ ਰਾਹ ਤੁਰਿਆ।

ਆਪਣੇ ਆਸ ਪਾਸ ਵਾਪਰਦੀਆਂ ਘਟਨਾਵਾਂ ਤੇ ਅੰ
ਵਿਸ਼ਵਾਸਾਂ ਬਾਰੇ ਮੈਂ ਬਹੁਤ ਸੁਚੇਤ ਰਹਿੰਦਾ ਹਾਂ। ਬਹੁ ਗਿਣਤ
ਦੁਕਾਨਦਾਰ ਆਪਣੀ ਅੰਧ ਵਿਸ਼ਵਾਸੀ ਬਿਰਤੀ ਦੇ ਸਿੱਟੇ ਵਜੋਂ ਦੁਕਾਨ
ਤੇ ਹਰੀਆਂ ਮਿਰਚਾਂ ਤੇ ਨਿੰਬੂ ਟੰਗ ਕੇ ਰੱਖਦੇ ਹਨ। ਇੱਕ ਦਿਨ
ਗੁਆਂਢੀ ਦੀ ਦੁਕਾਨ ਤੋਂ ਤਾਜ਼ਾ ਟੰਗਿਆ ਨਿੰਬੂ ਤੋੜਿਆ ਤੇ ਪਾਣੀ
ਨਿਚੋੜ ਕੇ ਪੀ ਲਿਆ। ਉਸ ਨੇ ਬੁਰਾ ਤਾਂ ਨਹੀਂ ਮਨਾਇਆ ਪਰ ਮ
ਲਈ ਇਸ ਗੱਲੋਂ ਫਿਕਰਮੰਦ ਹੋ ਗਿਆ ਕਿ ਸਾਰੇ ਗ੍ਰਹਿ ਮੇਰੇ ਤੇ ਭਾਰੂ
ਜਾਣਗੇ। ਜਦ ਮੈਂ ਉਸ ਨੂੰ ਪੁੱਛਿਆ ਕਿ ਨਿੰਬੂ ਵਿੱਚ ਅਜਿਹਾ ਕੀ ਸੀ
ਉਸ ਨੇ ਕੋਈ ਤਸੱਲੀਬਖ਼ਸ਼ ਉੱਤਰ ਦੇਣ ਦੀ ਬਜਾਏ ਇਸ ਨੂੰ ਗ੍ਰ
ਵਾਲਾ ਨਿੰਬੂ ਆਖ਼ ਕੇ ਹੀ ਮੈਨੂੰ ਟਾਲਣ ਦੀ ਕੋਸ਼ਿਸ਼ ਕੀਤੀ। ਮੈਂ ਕ
ਦਿਨ ਉਸਦੇ ਮਗਰ ਪਿਆ ਰਿਹਾ ਤੇ ਉਸ ਨੂੰ ਆਪਣੀਆਂ ਦਲੀਲ
ਨਾਲ ਕਾਇਲ ਕੀਤਾ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਬਣਕੇ ਹੁ
ਮੈਂ ਹਰ ਘਟਨਾ ਪਿੱਛੇ ਕੰਮ ਕਰਦਾ ਕਾਰਣ ਆਸਾਨੀ ਨਾਲ ਖ਼ੋਜ ਲੈਂ
ਹਾਂ। ਤਰਕਸ਼ੀਲ ਸਾਹਿਤ ਪੜ੍ਹ ਕੇ ਮੈਂ ਆਪਣੇ ਆਪ ਨੂੰ ਅੰਧ ਵਿਸ਼ਵਾ
ਪਾਖ਼ੰਡਾਂ ਤੇ ਪੂਜਾ ਪਾਠ ਤੋਂ ਮੁਕੰਮਲ ਰੂਪ ਵਿੱਚ ਦੂਰ ਕਰ ਲਿਆ ਹੈ। ਹੁ
ਮੈਂ ਇਹ ਭਲੀ ਭਾਂਤ ਜਾਣ ਗਿਆ ਹਾਂ ਕਿ ਰੱਬ ਮਨੁੱਖ਼ ਦੀ ਸਿਰਜਣਾ
ਹਰ ਫਿਰਕੇ ਦੇ ਲੋਕਾਂ ਨੇ ਇਸ ਨੂੰ ਆਪਣੇ ਅਨੁਸਾਰ ਢਾਲ ਲਿਆ
ਪਰ ਇਸ ਦੇ ਨਾਂ ਤੇ ਹੁੰਦੀ ਲੁੱਟ ਨੂੰ ਲੁੱਟ ਨਹੀਂ ਮੰਨਿਆ ਜਾਂਦਾ। ਕਿ
ਲੋਕਾਂ ਦੇ ਮਨਾਂ 'ਚ ਪਸਰੇ ਅੰਧ ਵਿਸ਼ਵਾਸਾਂ ਦਾ ਨਤੀਜਾ ਹੈ ਕਿ ਉਹ
ਘਟਨਾ ਪਿੱਛੇ 'ਰੱਬ' ਦੀ ਕ੍ਰਿਪਾ ਜਾਂ ਕ੍ਰੋਪੀ ਹੀ ਸਮਝ ਬੈਠਦੇ ਹਨ। ਭੂਚ
ਆ ਜਾਵੇ, ਹੜ੍ਹ ਆ ਜਾਵੇ, ਸੋਕਾ ਪੈ ਜਾਵੇ ਤਾਂ ਉਸ ਨੂੰ ਖ਼ੁਸ਼ ਕਰਨ ਲ
ਪੂਜਾ-ਪਾਠ ਕੀਤੇ ਜਾਂਦੇ ਹਨ। ਇੱਥੋਂ ਤੱਕ ਕਿ ਸਰਕਾਰਾਂ ਚਲਾਉਣ
ਗਿਰਾਉਣ ਲਈ ਵੀ ਇਸੇ ਢੰਗ ਤਰੀਕੇ ਦੀਵਰਤੋਂ ਕੀਤੀ ਜਾਂਦੀ

# ਦੋ ਧਰੁਵੀ ਵਿਕਾਰ

ਡਾ.ਰਣਵੀਰ ਸਿੰਘ ਯਜ਼ਮੀ

ਇਸ ਮਨੋਰੋਗ ਤੋਂ ਪੀੜਤ ਵਿਅਕਤੀ ਸੁਖਦੇਵ ਸਿੰਘ ਨੂੰ ਜਦ ਉਸ ਦਾ ਭਰਾ ਮੇਰੇ ਪਾਸ ਲੈ ਕੇ ਆਇਆ ਤਾਂ ਉਹ ਬਹੁਤ ਹੌਲੀ-ਹੌਲੀ ਤੁਰ ਰਿਹਾ ਸੀ। ਮੇਰੇ ਕੋਲ ਆ ਕੇ ਉਹ ਚੁੱਪ-ਚਾਪ ਨੀਵੀਂ ਪਾ ਕੇ ਬੈਠ ਗਿਆ। ਉਹ ਮੁਸ਼ਕਲ ਨਾਲ ਹੀ ਮੂੰਹ ਉੱਪਰ ਕਰਦਾ ਸੀ ਤੇ ਸਵਾਲਾਂ ਦੇ ਜਵਾਬ ਵੀ ਹੌਲੀ-ਹੌਲੀ ਦਿੰਦਾ ਸੀ। ਉਸ ਦੇ ਭਰਾ ਨੇ ਦੱਸਿਆ ਕਿ ਪਿਛਲੇ ਦੋ ਮਹੀਨਿਆਂ ਤੋਂ ਉਹ ਅਜਿਹਾ ਕਰ ਰਿਹਾ ਹੈ। ਪਹਿਲਾਂ ਉਸ ਨੇ ਦੂਸਰਿਆਂ ਨਾਲ ਬਹੁਤਾ ਬੋਲਣਾ ਚੱਲਣਾ ਬੰਦ ਕੀਤਾ। ਫਿਰ ਹੌਲੀ-ਹੌਲੀ ਘਰੋਂ ਬਾਹਰ ਜਾਣੋਂ ਵੀ ਹਟ ਗਿਆ। ਇੱਥੋਂ ਤੱਕ ਕਿ ਖੇਤ ਗੇੜਾ ਮਾਰਨਾ ਵੀ ਬੰਦ ਕਰ ਗਿਆ। ਉਹ ਘਰ ਦੇ ਮੈਂਬਰਾਂ ਵਿੱਚ ਵੀ ਨਹੀਂ ਸੀ ਬੈਠਦਾ ਤੇ [illegible] ਦਿਨ ਮੰਜਾ ਮੱਲੀ ਰੱਖਦਾ ਸੀ। ਉਸ ਨੂੰ ਨੀਂਦ ਵੀ ਬਹੁਤ ਘੱਟ ਆਉਂਦੀ ਸੀ। ਉਸ ਦੀ ਹਿਸਟਰੀ ਤੋਂ ਪਤਾ ਲੱਗਾ ਕਿ ਉਹ ਉਦਾਸੀ ਰੋਗ ਤੋਂ ਪੀੜਤ ਸੀ। ਕੁਝ ਸਮਾਂ ਦਵਾਈ ਖਾਣ ਉਪਰੰਤ ਉਹ ਨੌਂ-ਬਰ-ਨੌਂ ਹੋ ਗਿਆ।

ਇਸ ਤਰ੍ਹਾਂ ਦਾ ਇੱਕ ਹੋਰ ਮਰੀਜ਼ ਮੇਰੇ ਪਾਸ ਇਲਾਜ ਲਈ ਆਇਆ। ਉਹ ਬਹੁਤ ਤੇਜ਼ੀ ਨਾਲ ਕਮਰੇ ਵਿੱਚ ਦਾਖ਼ਲ ਹੋਇਆ ਤੇ ਕੁਰਸੀ 'ਤੇ ਬੈਠ ਗਿਆ। ਉਸ ਨੇ ਮੇਰੇ ਨਾਲ ਹੱਥ ਮਿਲਾਉਣ ਲਈ ਆਪਣਾ ਹੱਥ ਕੱਢਿਆ। ਜਦ ਉਸ ਦੇ ਨਾਲ ਆਏ ਪਰਿਵਾਰ ਦੇ ਮੈਂਬਰਾਂ ਨੇ ਉਸ ਬਾਰੇ ਕੁਝ ਦੱਸਣ ਦੀ ਕੋਸ਼ਿਸ਼ ਕੀਤੀ ਤਾਂ ਉਹ ਉੱਚੀ-ਉੱਚੀ ਬੋਲਣ ਲੱਗ ਪਿਆ ਕਿ ਉਸ ਨੂੰ ਕੁਝ ਨਹੀਂ ਹੋਇਆ। ਉਸ ਦੇ ਭਰਾ ਨੇ ਦੱਸਿਆ ਕਿ ਇਹ ਕੁਝ ਦਿਨਾਂ ਤੋਂ ਸੌਂ ਨਹੀਂ ਰਿਹਾ। ਉਸ ਵਿੱਚ ਫੁਰਤੀ ਜ਼ਿਆਦਾ ਆ ਗਈ ਸੀ। ਬੋਲਦਾ ਵੀ ਜ਼ਿਆਦਾ ਸੀ। ਦੂਸਰਿਆਂ ਨੂੰ ਗਲਤ ਤੇ ਆਪਣੇ ਆਪ ਨੂੰ ਸਹੀ ਸਮਝਦਾ ਸੀ। ਪੈਸੇ ਜ਼ਿਆਦਾ ਖ਼ਰਚ ਕਰਦਾ ਸੀ ਤੇ ਬੇਲੋੜੇ ਸੌਦੇ ਕਰਨ ਲੱਗ ਪਿਆ ਸੀ। ਘੱਟ ਨੀਂਦ ਆਉਣ ਦੇ ਬਾਵਜੂਦ ਵੀ ਉਸ ਨੂੰ ਥਕਾਵਟ ਮਹਿਸੂਸ ਨਹੀਂ ਸੀ ਹੁੰਦੀ। ਅਕਸਰ ਹੀ ਫੜ੍ਹਾਂ ਮਾਰਦਾ ਸੀ। ਉਸ ਦੀ ਕੇਸ ਹਿਸਟਰੀ ਤੋਂ ਪਤਾ ਲੱਗਾ ਕਿ ਉਹ ਮੇਨੀਆਂ ਰੋਗ ਤੋਂ ਪੀੜਤ ਸੀ। ਉਸ ਦੀ ਦਵਾਈ ਸ਼ੁਰੂ ਕੀਤੀ ਗਈ ਤਾਂ ਕੁਝ ਸਮੇਂ ਬਾਅਦ ਉਹ ਨਾਰਮਲ ਹੋ ਗਿਆ।

ਉਪਰੋਕਤ ਦੋਵਾਂ ਮਰੀਜਾਂ ਦੇ ਲੱਛਣ ਭਾਵੇਂ ਵੱਖ-ਵੱਖ ਹਨ ਪਰ ਦੋਵਾਂ ਨੂੰ ਦੋ ਧਰੁਵੀ ਵਿਕਾਰ ਗਰੁੱਪ ਵਿੱਚ ਰੱਖਿਆ ਜਾਂਦਾ ਹੈ। ਮੋਟੇ ਤੌਰ ਤੇ ਦੋ ਧਰੁਵੀ ਵਿਕਾਰ ਅਲੱਗ-ਅਲੱਗ ਕਿਸਮਾਂ ਦਾ ਹੈ।

.ਆਵਰਤੀ ਉਦਾਸੀ ਵਿਕਾਰ : (Unipolr Depression) : ਇਸ ਵਿੱਚ ਮਰੀਜ਼ ਨੂੰ ਵਾਰ-ਵਾਰ ਉਦਾਸੀ ਰੋਗ ਹੁੰਦਾ ਹੈ। ਬਿਮਾਰੀ ਦੇ ਦੌਰਿਆਂ ਵਿਚਕਾਰ ਉਹ ਠੀਕ ਰਹਿੰਦਾ ਹੈ।

. ਦੋ ਧਰੁਵੀ ਵਿਕਾਰ : (Bipolar Disorder) : ਇਸ ਵਿੱਚ ਰੋਗੀ ਮੇਨੀਆ ਤੇ ਉਦਾਸੀ ਰੋਗ ਦੋਹਾਂ ਦਾ ਸ਼ਿਕਾਰ ਹੁੰਦਾ ਹੈ। ਉਹ ਦੋ ਦੌਰਿਆਂ ਵਿਚਕਾਰ ਠੀਕ ਰਹਿ ਸਕਦਾ ਹੈ ਜਾਂ ਇੱਕ ਸਥਿਤੀ ਖ਼ਤਮ ਹੋਣ ਤੇ ਦੂਜੀ ਸ਼ੁਰੂ ਹੋ ਜਾਂਦੀ ਹੈ। ਇਹਨਾਂ ਬਿਮਾਰੀਆਂ ਦੀ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :

ਉਦਾਸੀ ਰੋਗ ਦੇ ਲੱਛਣ : ਇਹ ਲੱਛਣ ਵੱਖ-ਵੱਖ ਮਰੀਜ਼ਾਂ ਵਿੱਚ ਵੱਖ-ਵੱਖ ਤਰ੍ਹਾਂ ਦੇ ਤੇ ਵੱਖ-ਵੱਖ ਦਰਜੇ ਦੇ ਹੋ ਸਕਦੇ ਹਨ। ਮੁੱਖ ਲੱਛਣ ਮਨ ਦਾ ਉਦਾਸ ਰਹਿਣਾ, ਰੋਜ਼ਾਨਾ ਦੇ ਕੰਮਾਂ ਵਿੱਚ ਰੁਚੀ ਖ਼ਤਮ ਹੋ ਜਾਣਾ ਤੇ ਖ਼ੁਸ਼ੀ ਵਾਲੀ ਗੱਲ ਤੇ ਵੀ ਖ਼ੁਸ਼ੀ ਦਾ ਨਾ ਹੋਣਾ ਹਨ। ਇਸ ਤੋਂ ਇਲਾਵਾ ਮਰੀਜ਼ ਹੌਲੀ-ਹੌਲੀ ਗੱਲ ਕਰਦਾ ਹੈ। ਕਈ ਵਾਰ ਛੋਟੀ-ਛੋਟੀ ਗੱਲ ਤੇ ਰੋਣ ਲੱਗ ਪੈਂਦਾ ਹੈ। ਉਸ ਦੇ ਵਿਚਾਰਾਂ ਵਿੱਚੋਂ ਨਿਰਾਸ਼ਾ ਦੀ ਝਲਕ ਪੈਂਦੀ ਹੈ। ਸੁਭਾਅ ਚਿੜਚਿੜਾ ਹੋ ਜਾਂਦਾ ਹੈ। ਉਸ ਨੂੰ ਆਪਣੀ ਜ਼ਿੰਦਗੀ ਬੇਕਾਰ ਲੱਗਣ ਲੱਗ ਪੈਂਦੀ ਹੈ। ਕਈ ਵਾਰ ਉਸ ਦੇ ਮਨ ਵਿੱਚ ਘਰ ਛੱਡਣ ਤੇ ਆਤਮ ਹੱਤਿਆ ਦਾ ਖ਼ਿਆਲ ਆਉਣ ਲੱਗ ਪੈਂਦਾ ਹੈ। ਕਈ ਮਰੀਜ਼ ਇਸ ਸਥਿਤੀ ਵਿੱਚ ਆਤਮ ਹੱਤਿਆ ਵੀ ਕਰ ਲੈਂਦੇ ਹਨ। ਇਸ ਰੋਗ ਤੋਂ ਪੀੜਤ ਮਰੀਜ਼ਾਂ ਨੂੰ ਛੋਟਾ ਜਿਹਾ ਕੰਮ ਪਹਾੜ ਵਰਗਾ ਲੱਗਦਾ ਹੈ। ਸੈਕਸ ਦੀ ਇੱਛਾ ਘਟ ਜਾਂਦੀ ਹੈ। ਨੀਂਦ ਅਤੇ ਭੁੱਖ ਵੀ ਘਟਦੀ ਹੈ ਪਰ ਕਈ ਵਾਰ ਸਥਿਤੀ ਇਸ ਤੋਂ ਉਲਟ ਵੀ ਹੋ ਜਾਂਦੀ ਹੈ।

ਮੇਨੀਆ ਦੇ ਲੱਛਣ : ਮਰੀਜ਼ ਜਰੂਰਤ ਤੋਂ ਖ਼ੁਸ਼ ਰਹਿੰਦਾ ਹੈ। ਕਈ ਮਰੀਜ਼ਾਂ ਵਿੱਚ ਇਹ ਖ਼ੁਸ਼ੀ ਚਿੜਚਿੜੇਪਨ ਵਿੱਚ ਤਬਦੀਲ ਹੋ ਜਾਂਦੀ ਹੈ। ਆਤਮ ਵਿਸ਼ਵਾਸ ਵਧ ਜਾਂਦਾ ਹੈ। ਰੋਗੀ ਆਪਣੇ ਆਪ ਨੂੰ ਬਹੁਤ ਵੱਡਾ ਵਿਅਕਤੀ, ਧਾਰਮਿਕ ਨੇਤਾ ਜਾਂ ਗੁਰੂ ਸਮਝਣ ਲੱਗ ਪੈਂਦਾ ਹੈ। ਕਈ ਤਰ੍ਹਾਂ ਦੀਆਂ ਸਕੀਮਾਂ ਘੜਦਾ ਹੈ। ਬੇਲੋੜੇ ਤੇ ਵੱਡੇ ਸੌਦੇ ਕਰਦਾ ਹੈ। ਖਰਚੀਲਾ ਬਣ ਜਾਂਦਾ ਹੈ। ਉਸ ਦੀ ਅੰਦਰਲੀ ਤਾਕਤ ਵਧ ਜਾਂਦੀ ਹੈ ਇਸ ਕਰਕੇ ਉਸ ਨੂੰ ਥਕਾਵਟ ਮਹਿਸੂਸ ਨਹੀਂ ਹੁੰਦੀ। ਉਸ ਦੇ ਸੁਭਾਅ ਵਿੱਚ ਕਾਹਲੀ ਆ ਜਾਂਦੀ ਹੈ। ਉਸ ਨੂੰ ਨੀਂਦ ਘੱਟ ਆਉਂਦੀ ਹੈ ਪਰ ਫਿਰ ਵੀ ਉਹ ਆਪਣੇ ਆਪ ਨੂੰ ਤਰੋ-ਤਾਜ਼ਾ ਮਹਿਸੂਸ ਕਰਦਾ ਹੈ। ਜ਼ਿਆਦਾ ਬੋਲਦਾ ਹੈ ਤੇ ਪਹਿਲਾਂ ਨਾਲੋਂ ਮੇਲ ਮਿਲਾਪ ਵੀ ਵਧਾ ਦਿੰਦਾ ਹੈ। ਕਈਆਂ ਵਿੱਚ ਸੈਕਸ ਦੀ ਇੱਛਾ ਵਧ ਜਾਂਦੀ ਹੈ। ਕਈ ਮਰੀਜ਼ਾਂ ਨੂੰ ਏਨਾ ਜੋਸ਼ ਆ ਜਾਂਦਾ ਹੈ ਕਿ ਉਹ ਬੇਕਾਬੂ ਹੋ ਕੇ ਲੜਾਈ ਤੇ ਮਾਰ-ਕੁਟਾਈ ਤੇ ਉੱਤਰ ਆਉਂਦਾ ਹੈ।

ਉਦਾਸੀ ਦੀਆਂ ਕੁਝ ਹੋਰ ਕਿਸਮਾਂ ਵੀ ਹਨ :

1. ਚਿਰਕਾਲੀਨ ਉਦਾਸੀ ਵਿਕਾਰ : ਇਸ ਰੋਗ ਤੋਂ ਪੀੜਤ ਵਿਅਕਤੀਆਂ ਨੂੰ ਕਈ ਸਾਲਾਂ ਤੱਕ ਥੋੜ੍ਹੀ-ਥੋੜ੍ਹੀ ਉਦਾਸੀ ਰਹਿੰਦੀ ਹੈ ਤੇ ਮਰੀਜ਼ ਦੱਸਦਾ ਹੈ ਕਿ ਉਸ ਨੇ ਕਾਫ਼ੀ ਦੇਰ ਤੋਂ ਖ਼ੁਸ਼ੀ ਮਾਣੀ ਹੀ ਨਹੀਂ।

2.ਹਾਲਾਤ ਕਾਰਣ ਉਦਾਸੀ : (Adjustment Disorder) : ਮਰੀਜ਼ ਆਪਣੇ ਆਪ ਨੂੰ ਹਾਲਾਤ ਮੁਤਾਬਕ ਨਹੀਂ ਢਾਲ ਸਕਦਾ ਤੇ ਉਸ ਵਿੱਚ ਉਦਾਸੀ ਰੋਗ ਦੇ ਲੱਛਣ ਆ ਜਾਂਦੇ ਹਨ। ਇਹ ਉਦਾਸੀ ਥੋੜ੍ਹੇ ਸਮੇਂ ਲਈ ਤੇ ਜਾਂ ਫਿਰ ਲੰਮੇ ਸਮੇਂ ਲਈ ਵੀ ਹੋ ਸਕਦੀ ਹੈ।

3. ਮੁਖ਼ੌਟਾ ਧਾਰੀ ਉਦਾਸੀ : (Masked Dipression) : ਇਸ ਰੋਗ ਵਿੱਚ ਮਰੀਜ਼ ਦੀ ਉਦਾਸੀ ਜ਼ਾਹਰ ਨਹੀਂ ਹੁੰਦੀ ਸਗੋਂ ਉਹ ਸਰੀਰਕ ਰੋਗ ਦੀ ਗੱਲ ਕਰਦਾ ਹੈ। ਜਿਵੇਂ ਲੰਮਾ ਸਮਾਂ ਦਰਦ ਰਹਿਣਾ, ਪੇਟ ਦੀ ਖ਼ਰਾਬੀ ਜਾ ਖ਼ੱਟੇ ਡਕਾਰ ਆਉਣਾ।

ਇਲਾਜ : ਸਭ ਤੋਂ ਪਹਿਲਾਂ ਇਹ ਜਾਣ ਲੈਣਾ ਜਰੂਰੀ ਹੈ ਕਿ ਇਹ

...ਬਾਕੀ ਪੰਨਾ 43 'ਤੇ





ਪੂਰਨ ਸਿੰਘ 'ਕਿਰਤੀ'

### ਰੱਬ

ਪਹਿਲਾਂ ਬਣਾਏ ਸੀ ਉਸ ਨੇ ਜੋ ਰੱਬ,
ਸੂਰਜ, ਚੰਦ, ਧਰਤੀ, ਅਗਨ, ਪਾਣੀ ਸਭ।
ਅਣਡਿੱਠਾ ਰੱਬ ਇਹਨਾਂ ਸਭਨਾਂ ਤੇ ਛਾਇਆ,
ਬੰਦੇ ਨੇ ਜਿਸ ਨੂੰ ਸੀ ਪੂਜਕ ਬਣਾਇਆ।
ਜਾਬਰ ਨੂੰ ਪਹਿਲਾਂ ਨਾ ਰੱਬ ਮੂਲ ਭਾਇਆ,
ਆਖ਼ਰ ਉਸ ਨੂੰ ਵੀ ਉਹੀਓ ਰਾਸ ਆਇਆ।
ਸੁਣੋ ਹੁਣ ਸੁਣਾਵਾਂ ਮੈਂ ਅਗਲੀ ਕਹਾਣੀ,
ਰੱਬ, ਜਾਬਰਾਂ ਤੇ ਦਾਸਾਂ ਦੀ ਕਹਾਣੀ।

### ਰੱਬ ਤੇ ਜਾਬਰ

ਜ਼ਾਲਮਾਂ ਨੇ ਜ਼ੁਲਮਾਂ ਦੀ ਭੱਠੀ ਤਪਾਈ,
ਦਾਸਾਂ 'ਚ ਨਫ਼ਰਤ ਦੀ ਅੱਗ ਭੜਕ ਆਈ।
ਸ਼ੋਹੀ ਆਜ਼ਾਦੀ ਦੀ ਐਸੀ ਲੜਾਈ,
ਵਿਹਲੜ ਦੀ ਉਹਨਾਂ ਨੇ ਨੀਂਦਰ ਗਵਾਈ।
ਜਦੋਂ ਜ਼ਾਲਮਾਂ ਜ਼ੁਲਮ ਸਿਖ਼ਰੀਂ ਛੁਹਾਇਆ,
ਯਸੂ ਬਣ ਮਸੀਹਾ ਤਾਂ ਲੋਕਾਂ ਦਾ ਆਇਆ।
ਉਸ ਨੇ ਇਹ ਨਾਅਰਾ ਲਗਾਇਆ ਗੁੰਜਾਇਆ,
ਰੱਬ ਨੇ ਸਭ ਨੂੰ ਹੈ ਇੱਕੋ ਬਣਾਇਆ।
ਨਹੀਂ ਕੋਈ ਰਾਜਾ ਤੇ ਨਾ ਹੈ ਗੁਲਾਮ,
ਉੱਠੋ ਦਾਸੋ ਜ਼ੁਲਮਾਂ ਨੂੰ ਪਾਓ ਲਗ਼ਾਮ।
ਜਾਬਰ ਨੂੰ ਸੁਣ ਕੇ ਇਹ ਚੜ੍ਹਿਆ ਕ੍ਰੋਧ,
ਕੀਤਾ ਮਸੀਹ ਦਾ ਉਸ ਡਟ ਕੇ ਵਿਰੋਧ।
ਫੜਿਆ ਮਸੀਹ, ਫੜ ਸੂਲੀ ਚੜ੍ਹਾਇਆ,
ਦਾਸਾਂ ਦਾ ਰੋਹ ਪਰ ਗਿਆ ਨਾ ਦਬਾਇਆ।
ਕਿਵੇਂ ਹੁਣ ਦਾਸਾਂ ਦੇ ਰੋਹ ਨੂੰ ਦਬਾਈਏ,
ਉਹਨਾਂ ਨੂੰ ਫਿਰ ਜੱਦੀ ਗੋਲੇ ਬਣਾਈਏ।
ਜਾਬਰ ਰਹੇ ਸੋਚਦੇ ਦਿਨ ਤੇ ਰਾਤ,
ਆਖ਼ਰ ਨੂੰ ਉਹਨਾਂ ਨੂੰ ਹੋਇਆ ਗਿਆਤ।
ਫਿਰ ਸੋਚ ਉਹਨਾਂ ਦੇ ਮਨ 'ਚ ਆਈ,
ਰੱਖਾਂਗੇ ਲੋਕਾਂ ਨੂੰ ਏਦਾਂ ਦਬਾਈ।
ਦਿਮਾਗੀ ਚੱਕਰ ਕੋਈ ਐਸਾ ਚਲਾਈਏ,
ਜੋ ਰੱਬ ਨੂੰ ਹੀ ਲੁੱਟ ਦਾ ਵਸੀਲਾ ਬਣਾਈਏ।
ਜਿਨ੍ਹਾਂ ਮਸੀਹ ਨੂੰ ਸੀ ਸੂਲੀ ਚੜ੍ਹਾਇਆ,
ਪੈਗੰਬਰ ਫਿਰ ਉਹਨਾਂ ਹੀ ਉਸ ਨੂੰ ਬਣਾਇਆ।
ਸੰਤ ਸਾਧ ਕੀਤੇ ਉਹਨਾਂ ਇਉਂ ਵੱਸ,
ਲੱਗੇ ਗਾਉਣ ਸਾਰੇ ਹੀ ਉਹਨਾਂ ਦੇ ਜੱਸ।
ਕਹਿਣ ਲੋਕੋ ਰੱਬ ਨੇ ਹੈ ਰਾਜਾ ਬਣਾਇਆ,
ਦੂਤ ਬਣ ਕੇ ਉਸੇ ਦਾ ਸਾਡੇ 'ਚ ਆਇਆ।
ਲਿਖੇ ਲੇਖ਼ ਧੁਰ ਤੋਂ ਹੀ ਸਭਨਾਂ ਦੇ ਆਏ,
ਰਾਜੇ ਤਾਂ ਜਗ ਦੇ ਨੇ ਰਾਖੇ ਬਣਾਏ।
ਤੁਸੀਂ ਰੂਪ ਰੱਬ ਦਾ ਹੀ ਰਾਜੇ ਨੂੰ ਜਾਣੋ,
ਰਜ਼ਾ ਉਸ ਦੀ ਮੰਨੋ, ਰਜ਼ਾ ਉਸ ਦੀ ਜਾਣੋ।
ਸੁਣੋ ਲੋਕੋ ਰੱਬ ਦਾ ਹੈ ਸੱਚਾ ਫ਼ੁਰਮਾਨ,
ਰਾਜਾ ਹੈ ਉੱਤਮ ਸਭ ਤੋਂ ਮਹਾਨ।
ਕੀਤਾ ਕਿਸੇ ਮਨਚਲੇ ਜੋ ਵਿਰੋਧ,
ਪਿਆ ਟੁੱਟ ਜਾਬਰ ਦਾ ਉਸ ਤੇ ਕ੍ਰੋਧ।
ਪਕੜ ਕੇ ਉਸ ਨੂੰ ਮੰਗਾਇਆ ਸੀ ਜਾਂਦਾ,
ਨੀਂਦਰ ਸਦਾ ਦੀ ਸੁਲਾਇਆ ਸੀ ਜਾਂਦਾ।
ਦੇਵੇ ਪਾਜ ਰੱਬ ਦਾ ਨਾ ਕਿਧਰੇ ਉਘਾੜ,
ਹੋ ਜਾਵੇ ਬਾਗੀ ਨਾ ਦਾਸਾਂ ਦੀ ਧਾੜ।
ਗਈ ਫ਼ੈਲ ਉਸ ਦੀ ਜੋ ਸੱਚੀ ਇਹ ਗੱਲ,
ਨੰਗੇ ਹੋ ਕੇ ਰਹਿ ਜਾਣੇ ਸਾਡੇ ਇਹ ਛੱਲ।
ਕਿਸਮਤ ਦੇ ਚੱਕਰ ਚਲਾਏ ਘੁੰਮਾਏ,
ਬੰਦੇ ਭੰਬੀਰੀ ਦੇ ਵਾਕਰ ਭੰਵਾਏ।
ਇਉਂ ਸੰਤਾਂ ਸਾਧਾਂ ਨੇ ਚੱਕਰਾਂ 'ਚ ਪਾਇਆ,
ਬਣ ਗਿਆ ਬੰਦਾ ਤਾਂ ਕੇਵਲ ਇੱਕ ਸਾਇਆ।
ਚੜ੍ਹਿਆ ਦਿਮਾਗਾਂ ਨੂੰ ਰੱਬੀ ਸਰਸਾਮ,
ਨਰੋਈ ਸੂਝ ਸ਼ਕਤੀ ਕੀਤੀ ਉਸ ਜਾਮ।
ਸੋਚਾਂ ਨੂੰ ਇਤਨਾ ਰੁਲਾਇਆ ਗੰਧਲਾਇਆ,
ਕਿ ਬੰਦੇ ਨੇ ਆਪਣਾ ਹੀ ਆਪਾ ਭੁਲਾਇਆ।
ਸੁੱਟ ਬੈਠਾ ਉਸ ਉੱਤੇ ਬਿਲਕੁਲ ਹੀ ਡੋਰ,
ਰੁਕ ਗਈ ਸਮਾਜਿਕ ਤਰੱਕੀ ਦੀ ਤੋਰ।
ਜ਼ੁਲਮ ਹੋਇਆ ਜ਼ਾਲਮ ਨੂੰ ਕਰਨਾ ਆਸਾਨ,
ਇਨਸਾਨੀ ਚੋਲੇ 'ਚ ਆਇਆ ਸ਼ੈਤਾਨ।
ਐਸੀ ਛਾਪ ਪੰਡਤਾਂ ਦਿਮਾਗਾਂ ਤੇ ਲਾਈ,
ਹਾਲੇ ਤੀਕਰ ਜਿਹੜੀ ਨਾ ਲੱਥਣ 'ਚ ਆਈ।
ਵਿਗਿਆਨਕ ਉਨਤੀ ਭਾਵੇਂ ਸਿਖ਼ਰ ਛੋਹੀ,
ਪਰ ਮਾਨਵ ਦੀ ਬੁੱਧੀ ਰੌਸ਼ਨ ਨਾ ਹੋਈ।
ਜਿਨ੍ਹਾਂ ਭੇਦ ਲੀਤਾ ਹੈ ਉਸ ਦਾ ਜਾਣ,
ਮੰਜ਼ਿਲ ਦਾ ਰਾਹ ਲੀਤਾ ਉਹਨਾਂ ਪਛਾਣ।
ਲਿਊਨੋਖ਼ੋਦ ਚੰਦ ਉੱਤੇ ਡੰਡ ਪੇਲਦਾ ਹੈ,
ਵਹਿਮ ਪੂਜ 'ਨ੍ਹੇਰੇ ਦੀ ਕੁੱਖ਼ ਖ਼ੇਲਦਾ ਹੈ।

### ਮਹਾਂ ਬਲੀ

ਇਸ਼ਾਰੇ ਨਾਲ ਕਰਦਾ ਸੀ ਜੋ ਪਹਿਲਾਂ ਗੱਲ,
ਆਇਆ ਜਦੋਂ ਉਸ ਨੂੰ ਬੋਲਣ ਦਾ ਵੱਲ।
ਬਚਪਨ 'ਚੋਂ ਲੰਘ ਜਾ ਜਵਾਨੀ 'ਚ ਆਇਆ,
ਵਹਿਸ਼ੀਪੁਣੇ ਦਾ ਸਿਰੋਂ ਛੱਟ ਲਾਹਿਆ।
ਪੱਥਰ ਨੂੰ ਕੰਮ ਦਾ ਵਸੀਲਾ ਬਣਾਇਆ,
ਜਿਸ ਨਾਲ ਧਰਤੀ ਨੂੰ ਗੋਡਿਆ ਤੇ ਵਹਿਆ।
ਸੋਨਾ ਉਗਲ ਜਿਸ ਨੇ ਉਸ ਪੱਲੇ ਪਾਇਆ,
ਸੋਨਾ ਵੀ ਐਸਾ ਜੋ ਹਰ ਕੰਮ ਆਇਆ।

———

# ਫੀਰਾ ਦੀ ਛੇਵੀਂ ਕੌਮੀ ਕਾਨਫਰੰਸ

ਬਲਵਿੰਦਰ ਬਰਨਾਲਾ

ਤਰਕਸ਼ੀਲਾਂ ਦੀ ਛੇਵੀਂ ਕੌਮੀ ਕਾਨਫਰੰਸ 'ਫ਼ੈਡਰੇਸ਼ਨ ਆਫ਼ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ਼ (ਫ਼ੀਰਾ)' ਦੀ ਅਗਵਾਈ ਵਿੱਚ 27-28 ਅਪ੍ਰੈਲ ਨੂੰ ਪੂਨਾ ਵਿਖੇ ਹੋਈ ਜਿਸ ਵਿੱਚ ਦੇਸ਼ ਭਰ ਤੋਂ ਤਰਕਸ਼ੀਲ ਤੇ ਮਾਨਵਵਾਦੀ ਜਥੇਬੰਦੀਆਂ ਦੇ 500 ਤੋਂ ਵੱਧ ਡੈਲੀਗੇਟਾਂ ਨੇ ਸ਼ਮੂਲੀਅਤ ਕੀਤੀ। ਹੋਰਨਾਂ ਤੋਂ ਇਲਾਵਾ ਕਾਨਫਰੰਸ ਵਿੱਚ ਪੰਜਾਬ, ਹਰਿਆਣਾ, ਦਿੱਲੀ, ਗੁਜਰਾਤ, ਮਹਾਰਾਸ਼ਟਰ, ਉੜੀਸਾ, ਤਾਮਿਲਨਾਡੂ, ਕਰਨਾਟਕਾ, ਗੋਆ ਤੇ ਆਂਧਰਾ ਪ੍ਰਦੇਸ਼ ਆਦਿ ਰਾਜਾਂ ਦੇ ਡੈਲੀਗੇਟ ਕਾਨਫਰੰਸ ਵਿੱਚ ਸ਼ਾਮਲ ਸਨ। ਕਾਨਫਰੰਸ ਦੇ ਮੁੱਖ ਬੁਲਾਰਿਆਂ ਵਿੱਚ ਹਿੰਦੀ ਫ਼ਿਲਮ ਜਗਤ ਦੀ ਨਾਮਵਰ ਹਸਤੀ ਸ਼੍ਰੀ ਰਾਮ ਲਾਗੂ, ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਦੇ ਚੇਅਰਮੈਨ ਡਾ.ਨਰੇਂਦਰ ਦੁਬੋਲਕਰ, ਡਾ.ਐੱਨ.ਡੀ. ਪਾਟਿਲ, ਸ਼੍ਰੀ ਮਾਧਵ ਰਾਓ ਗੌਡਬੋਲੇ ਸਾਬਕਾ ਗ੍ਰਹਿ ਸਕੱਤਰ ਭਾਰਤ, ਸ਼੍ਰੀ ਸਮੀਰਨ ਵਾਲਵੇਕਰ ਡਾਇਰੈਕਟਰ ਈ.ਐੱਮ.ਆਰ.ਸੀ. ਯੂਨੀਵਰਸਿਟੀ ਪੂਨਾ, ਪ੍ਰਸਿੱਧ ਭਾਰਤੀ ਤਾਰਾ ਵਿਗਿਆਨੀ ਡਾ. ਜੈਯੰਤ ਨਾਰਲੀਕਰ, ਡਾ.ਨਰਿੰਦਰ ਨਾਇਕ ਯੂ. ਕਲਾਨਾਥਨ ਕੇਰਲਾ, ਡਾ. ਜੀ.ਵਿਜੀਆਮ ਕਾਰਜਕਾਰੀ ਡਾਇਰੈਕਟਰ, ਐਥੀਇਸਟ ਸੈਂਟਰ ਵਿਜੇ ਵਾੜਾ, ਡਾ. ਨਰੇਂਦਰ ਯਾਦਵ ਵਾਈਸ ਚਾਂਸਲਰ ਯੂਨੀਵਰਸਿਟੀ ਪੂਨਾ ਆਦਿ ਸ਼ਾਮਲ ਸਨ।



ਪੂਨਾ ਵਿਖੇ ਹੋਈ ਫੀਰਾ ਦੀ ਕੌਮੀ ਕਾਨਫਰੰਸ ਦਾ ਦ੍ਰਿਸ਼

ਇਸ ਲੇਖਕ ਵੱਲੋਂ ਧਰਮ ਨਿਰਪੱਖਤਾ ਤੇ ਇਸ ਦੇ ਅਰਥ ਵਿਸ਼ੇ ਤੇ ਪਰਚਾ ਪੜ੍ਹਿਆ ਤੇ ਪੰਜਾਬ ਵਿਚਲੀਆਂ ਤਰਕਸ਼ੀਲ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ। 'ਭਾਰਤੀ ਤਰਕਸ਼ੀਲ ਅੰਦੋਲਨ ਭੂਤਕਾਲ, ਵਰਤਮਾਨ ਤੇ ਭਵਿੱਖ' ਵਿਸ਼ੇ ਉੱਪਰ ਡਾ. ਨਰੇਂਦਰ ਦਬੋਲਕਰ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਅਹਿਮ ਨੁਕਤੇ ਵਿਚਾਰੇ। ਉਹਨਾਂ ਕਿਹਾ ਕਿ ਮੁੱਖ ਧਾਰਾ ਦੇ ਸਿਆਸਤਦਾਨ ਤਰਕਸ਼ੀਲਤਾ ਤੇ ਸ਼ਿਸ਼ਟਾਚਾਰ ਦਾ ਲੜ ਫੜਨ ਦੀ ਬਜਾਏ ਅਖ਼ੌਤੀ ਬਾਬਿਆਂ ਦਾ ਸਹਾਰਾ ਲੈ ਕੇ ਜਨਤਾ ਦੀ ਅਗਵਾਈ ਕਰ ਰਹੇ ਹਨ। ਉਹਨਾਂ ਕਿਹਾ ਕਿ ਸਾਨੂੰ ਤਿੰਨ ਬੁਨਿਆਦੀ ਗੱਲਾਂ ਦਾ ਹਮੇਸ਼ਾ ਧਿਆਨ ਰੱਖਣਾ ਪਵੇਗਾ ਕਿ ਵਿੱਦਿਆ ਦਾ ਆਧਾਰ ਕੀ ਹੈ? ਰਾਜਨੀਤੀ ਤੇ ਲੀਡਰਾਂ ਦਾ ਕੀ ਰੋਲ ਹੈ? ਲੋਕਾਂ ਨੂੰ ਵਧੇਰੇ ਸੁਚੇਤ ਤੇ ਜਾਗਰੂਕ ਕਰਨ ਦੀ ਜ਼ਰੂਰਤ ਤੇ ਜ਼ੋਰ ਦਿੰਦਿਆਂ ਉਹਨਾਂ ਕਿਹਾ ਕਿ ਸਰਕਾਰੀ ਸਮਾਗਮਾਂ ਵਿੱਚ ਧਾਰਮਿਕ ਰਹੁ ਰੀਤਾਂ ਤੇ ਪਾਬੰਦੀ ਲੱਗਣੀ ਚਾਹੀਦੀ ਹੈ। ਡਾ. ਨਰੇਂਦਰ ਨਾਇਕ ਪ੍ਰਧਾਨ ਫ਼ੀਰਾ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਸਾਨੂੰ ਭੂਤਕਾਲ ਤੋਂ ਸਬਕ ਸਿੱਖਣੇ ਚਾਹੀਦੇ ਹਨ। ਉਹਨਾਂ ਦੱਖਣੀ ਭਾਰਤ ਦੇ ਪ੍ਰਸਿੱਧ ਤਰਕਸ਼ੀਲ ਸੁਬਰਾਮਨੀਅਮ ਸਵਾਮੀ, ਐੱਮ.ਐੱਨ. ਰੌਆਏ ਤੇ ਮਿਸਟਰ ਗੋਰਾ ਨੂੰ ਮਾਰਗ ਦਰਸ਼ਕ ਵਜੋਂ ਲਿਆ। ਉਹਨਾਂ ਫ਼ਿਰਕੂ ਸ਼ਕਤੀਆਂ ਦੇ ਕਾਲੇ ਕਾਰਨਾਮਿਆਂ ਸਬੰਧੀ ਜ਼ਿਕਰ ਕਰਦਿਆਂ ਕਿਹਾ ਕਿ ਭਵਿੱਖ ਵਿੱਚ ਸਾਨੂੰ ਇਹਨਾਂ ਤੋਂ ਸੁਚੇਤ ਰਹਿੰਦਿਆਂ ਇਹਨਾਂ ਦੇ ਕਾਰਨਾਮਿਆਂ ਨੂੰ ਲੋਕਾਂ ਵਿੱਚ ਜ਼ਾਹਿਰ ਕਰਨਾ ਚਾਹੀਦਾ ਹੈ। ਡਾ.ਨਾਇਕ ਨੇ ਆਖਿਆ ਕਿ ਰੂੜੀਵਾਦੀ ਤਾਕਤਾਂ ਬਹੁਤ ਹੀ ਜਥੇਬੰਦਕ ਢੰਗ ਨਾਲ ਅੰਧ ਵਿਸ਼ਵਾਸ ਫ਼ੈਲਾ ਰਹੀਆਂ ਹਨ। ਵਸਤੂ ਸ਼ਾਸਤਰ ਦੇ ਨਾਂ ਹੇਠ ਮਕਾਨਾਂ ਦੀ ਬਣਤਰ ਸਬੰਧੀ ਭਰਮ ਭੁਲੇਖੇ ਖੜ੍ਹੇ ਕੀਤੇ ਜਾ ਰਹੇ ਹਨ। ਸਵਾਮੀ ਰਾਮਦੇਵ ਤੇ ਆਸਾ ਰਾਮ ਬਾਪੂ ਵਰਗੇ ਨਾਮੁਰਾਦ ਬਿਮਾਰੀਆਂ ਨੂੰ ਅਧਿਆਤਮਕ ਵਿਧੀਆਂ ਠੀਕ ਕਰਨ ਦਾ ਪ੍ਰਚਾਰ ਕਰ ਰਹੇ ਹਨ। ਡਾ.ਨਾਇਕ ਨੇ ਯੋਗਾ ਨੂੰ ਸਰਵ ਬਿਮਾਰੀਆਂ ਦਾ ਮੁਕਤੀ ਦਾਤਾ ਕਹਿਣ ਵਾਲੇ ਸਵਾਮੀ ਰਾਮਦੇਵ ਲਈ ਅਨੇਕਾਂ ਸਵਾਲ ਕੀਤੇ। ਵਿਜੇ ਵਾੜਾ ਐਥੀਇਸਟ ਸੈਂਟਰ ਦੇ ਕਾਰਜਕਾਰੀ ਡਾਇਰੈਕਟਰ ਡਾ.ਜੀ.ਵਿਜੈਆਮ ਨੇ ਕਿਹਾ ਕਿ ਧਾਰਮਿਕ ਕੱਟੜਤਾ ਤੇ ਜਾਤ ਅਧਾਰਿਤ ਫ਼ਿਰਕਾਪ੍ਰਸਤੀ ਸਮਾਜਿਕ ਵਿਕਾਸ ਵਿੱਚ ਅੜਿੱਕਾ ਪੈਦਾ ਕਰ ਰਹੀ ਹੈ। ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾ ਰਾਸ਼ਟਰ ਦੇ ਪ੍ਰਧਾਨ ਡਾ.ਐੱਨ.ਡੀ.ਪਾਟਿਲ ਨੇ ਆਪਣੇ ਰਾਜ 'ਚ ਜਾਤ ਪਾਤ ਦੇ ਖ਼ਾਤਮੇ ਲਈ ਸੁਹਿਰਦ ਯਤਨ ਜੁਟਾਉਣ ਵਾਲੇ ਮਹਾਤਮਾ ਫੂਲੇ ਦਾ ਜ਼ਿਕਰ ਕਰਦਿਆਂ ਆਪਣੀਆਂ ਸਰਗਰਮੀਆਂ ਬਾਰੇ ਰੌਸ਼ਨੀ ਪਾਈ। ਪ੍ਰਸਿੱਧ ਭਾਰਤੀ ਤਾਰਾ ਵਿਗਿਆਨੀ ਤੇ ਇੰਦਰਾ ਗਾਂਧੀ ਐਵਾਰਡ ਜੇਤੂ ਪਦਮ ਭੂਸ਼ਣ ਡਾ.ਜੇਯੰਤ ਨਾਰਲੀਕਰ ਨੇ ਕਿਹਾ ਕਿ ਭਾਰਤੀ ਜੋਤਿਸ਼ੀਆਂ ਪਾਸ ਆਪਣਾ ਕੁਝ ਵੀ ਨਹੀਂ ਹੈ। ਉਹਨਾਂ ਜੋਤਿਸ਼ ਨੂੰ ਵਿਗਿਆਨ ਕਹਿਣ ਵਾਲਿਆਂ ਨੂੰ ਚੁਣੌਤੀ ਦਿੱਤੀ। ਉਹਨਾਂ ਕਿਹਾ ਕਿ ਵੱਖ-ਵੱਖ ਅਕਾਰਾਂ ਦੇ ਗ੍ਰਹਿ ਤੇ ਉੱਪ ਗ੍ਰਹਿ ਆਕਾਸ਼ ਵਿੱਚ ਗਤੀਸ਼ੀਲ ਹਨ। ਇਹਨਾਂ ਦੀ ਚਾਲ ਵਿੱਚ ਕੋਈ ਇੱਕਸਾਰਤਾ ਨਹੀਂ। ਉਹਨਾਂ ਦੀ ਕੋਈ ਇੱਛਾ ਸ਼ਕਤੀ ਨਹੀਂ ਕਿ ਉਹ ਉਸ ਮੁਤਾਬਿਕ ਆਪਣੀ ਗਤੀ ਤੈਅ ਕਰਨ ਤੇ ਸੰਸਾਰ ਤੇ ਪ੍ਰਭਾਵ ਛੱਡਣ। ਉਹਨਾਂ ਕਿਹਾ ਕਿ ਗੁਰੂਤਾ ਖਿੱਚ ਉੱਪਰ ਅਨੇਕਾਂ ਵਿਗਿਆਨੀ ਖ਼ੋਜਾਂ ਕਰ ਰਹੇ ਹਨ ਤੇ ਉਹਨਾਂ ਦੀ ਭਵਿੱਖ਼ਬਾਣੀ ਦਾ ਆਧਾਰ ਵਿਗਿਆਨਕ ਹੈ। ਡਾ. ਨਾਰਲੀਕਰ ਨੇ ਕਿਹਾ ਕਿ ਜਦ ਕੋਈ ਜੋਤਿਸ਼ੀ ਕਹਿੰਦਾ ਹੈ ਕਿ ਤੁਹਾਡੇ ਉੱਪਰ ਫ਼ਲਾਣੇ ਗ੍ਰਹਿ ਦਾ ਅਸਰ ਹੈ ਤਾਂ ਉਸ ਦੀ ਸਥਿਤੀ ਬਾਰੇ ਪੁੱਛੋ ਤੇ ਪੜਤਾਲ ਕਰੋ। ਜੋਤਿਸ਼ੀ ਦੀ ਭਵਿੱਖ਼ਬਾਣੀ ਕੋਰਾ ਝੂਠ ਸਾਬਤ ਹੋਵੇਗੀ। ਉਹਨਾਂ ਫ਼ਰਾਂਸ ਦੇ ਇੱਕ ਨੌਜਵਾਨ ਤਾਰਾ ਵਿਗਿਆਨੀ ਦੀ ਉਦਾਹਰਣ ਦਿੰਦਿਆਂ ਦੱਸਿਆ ਕਿ ਨਵੇਂ ਗ੍ਰਹਿ ਦੀ ਖ਼ੋਜ ਸਬੰਧੀ ਉਸ ਦੇ ਵਿਚਾਰ ਨੂੰ ਮੂਲੋਂ ਰੱਦ ਕਰ ਦਿੱਤਾ ਗਿਆ। ਉਸ ਨੂੰ ਪੜਤਾਲ ਲਈ



ਲੋੜੀਂਦੀ ਸਹਾਇਤਾ ਤੋਂ ਇਨਕਾਰ ਮਿਲਿਆ। ਉਹ ਜਰਮਨ ਦੇ ਅਬਜ਼ਰ ਵੇਟਰੀ ਵਿਭਾਗ ਦੇ ਡਾਇਰੈਕਟਰ ਦੇ ਸਹਿਯੋਗ ਨਾਲ ਸਫ਼ਲ ਹੋਇਆ। ਉਹਨਾਂ ਕਿਹਾ ਕਿ ਸਾਨੂੰ ਵਿਗਿਆਨਕ ਸੁਭਾਅ ਪੈਦਾ ਕਰਨ ਦੇ ਨਾਲ ਨਾਲ ਰਾਜਨੀਤੀ ਤੇ ਇਸ ਦੇ ਦਬਾਅ ਤੋਂ ਵੀ ਪੂਰੀ ਤਰ੍ਹਾਂ ਮੁਕਤ ਹੋਣ ਦੀ ਲੋੜ ਹੈ। ਉਹਨਾਂ ਆਖਿਆ ਕਿ ਜੋਤਿਸ਼ ਨੂੰ ਵਿਗਿਆਨ ਦਾ ਦਰਜਾ ਦੇ ਕੇ ਯੂਨੀਵਰਸਿਟੀਆਂ ਵਿੱਚ ਚੇਅਰਜ਼ ਸਥਾਪਿਤ ਕਰਨਾ ਮਿੱਥਿਆ ਹੋਇਆ ਵਿਗਿਆਨ ਵਿਰੋਧੀ ਰਵੱਈਆ ਹੈ ਤੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੂੰ ਇਸ ਦਾ ਨੋਟਿਸ ਲੈਣਾ ਚਾਹੀਦਾ ਹੈ। ਉਹਨਾਂ ਆਖਿਆ ਕਿ ਵਿਗਿਆਨ ਇੱਕੋ ਸਮੇਂ ਸਾਰੇ ਪ੍ਰਸ਼ਨਾਂ ਦੇ ਉੱਤਰ ਨਹੀਂ ਦੇ ਸਕਦਾ। ਇਸ ਦੇ ਵਿਕਾਸ ਨਾਲ ਭਵਿੱਖ ਵਿੱਚ ਬਹੁਤ ਸਾਰੇ ਉੱਤਰ ਸੰਭਵ ਹੋ ਸਕਣਗੇ। ਤਾਰਾ ਵਿਗਿਆਨੀ ਨੇ ਕਿਹਾ ਕਿ ਜਦੋਂ ਤੁਸੀਂ ਆਪਣੇ ਟੀਚੇ ਲਈ ਯਤਨ ਕਰਨ ਦੇ ਸਮਰੱਥ ਹੋ ਤਾਂ 'ਰੱਬ' ਤੁਹਾਡੀ ਕਿਉਂ ਮੱਦਦ ਕਰੇ? ਜਦ ਤੁਸੀਂ ਪ੍ਰਾਪਤੀ ਆਪਣੇ ਯਤਨਾਂ ਰਾਹੀਂ ਹੀ ਕਰਨੀ ਹੈ ਤਾਂ ਫਿਰ ਤੁਹਾਨੂੰ 'ਰੱਬ' ਦੀ ਕੀ ਜ਼ਰੂਰਤ ਹੈ?

ਜਰਨਲਿਸਟ ਆਨੰਦ ਅਗਾਸੇ ਵੱਲੋਂ ਮੀਡੀਏ ਦੇ ਰੋਲ ਸਬੰਧੀ ਚਰਚਾ ਕੀਤੀ ਗਈ। ਉਹਨਾਂ ਕਿਹਾ ਕਿ ਮੀਡੀਆ ਕਮਰਸ਼ੀਅਲ ਹੈ ਤੇ ਇਸ ਪਹੁੰਚ ਵਾਲੇ ਸਾਧਨ ਕਮਰਸ਼ੀਅਲ ਢੰਗ ਨਾਲ ਹੀ ਵਰਤੇ ਜਾਂਦੇ ਹਨ। ਅਜਿਹੇ ਵਿਚਾਰ ਹੀ ਈ.ਐੱਮ.ਆਰ.ਸੀ. ਯੂਨੀਵਰਸਿਟੀ ਪੂਨੇ ਦੇ ਡਾਇਰੈਕਟਰ ਸਮਰੀਨ ਵੱਲੋਂ ਪੇਸ਼ ਕੀਤੇ ਗਏ। ਦਰਸ਼ਨ ਦੇ ਸਾਬਕਾ ਲੈਕਚਰਾਰ ਡਾ. ਬੀ.ਡੀ.ਬੰਦਿਸ਼ਤੇ ਵੱਲੋਂ ਵੀ ਆਪਣੇ ਵਿਚਾਰ ਪੇਸ਼ ਕੀਤੇ ਗਏ। ਉਹਨਾਂ ਕਿਹਾ ਕਿ ਵਿਗਿਆਨਕ ਪਹੁੰਚ ਦਾ ਮਤਲਬ ਕੁਦਰਤੀ ਘਟਨਾਵਾਂ ਦਾ ਅਧਿਐਨ ਕਰਨਾ ਤੇ ਸਿੱਟਿਆਂ ਤੇ ਪਹੁੰਚਣਾ ਹੈ। 'ਰੱਬ' ਵਰਗੇ ਸੰਕੇਤਕ ਸ਼ਬਦ ਦੇ ਅਰਥ ਕਰਨਾ ਜਾਂ ਉਸ ਦੀ ਭਾਲ ਨਾਲ ਵਿਗਿਆਨ ਦਾ ਕੋਈ ਸਬੰਧ ਨਹੀਂ। ਯੂਨੀਵਰਸਿਟੀ ਆਫ਼ ਪੂਨਾ ਦੇ ਵਾਈਸ ਚਾਂਸਲਰ ਡਾ.ਨਰੇਂਦਰ ਯਾਦਵ ਵੱਲੋਂ ਯੂਨੀਵਰਸਿਟੀਆਂ ਵਿੱਚ ਵਿਗਿਆਨਕ ਸੋਚ ਪੈਦਾ ਕਰਨ ਦੀ ਮੁਹਿੰਮ ਚਲਾਉਣ ਲਈ ਕਿਹਾ ਗਿਆ। ਨਾਮਵਰ ਫ਼ਿਲਮ ਤੇ ਬਜ਼ੁਰਗ ਹਸਤੀ ਸ਼੍ਰੀ ਰਾਮ ਲਾਗੂ ਨੇ ਮੁੱਖ ਮਹਿਮਾਨ ਵਜੋਂ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਮੈਂ ਕਦੇ ਕਿਸੇ ਰੱਬ ਦੀ ਪੂਜਾ ਨਹੀਂ ਕੀਤੀ। ਮੇਰੇ ਪਾਸ ਕਿਸੇ ਕਿਸਮ ਦੀ ਕੋਈ ਕਮੀ ਨਹੀਂ ਹੈ। ਪੂਨਾ ਦੇ ਬੀ.ਜੇ.ਐੱਸ. ਕੰਪਲੈਕਸ ਵੰਘੋਲੀ ਵਿਖੇ ਇਹ ਕਾਨਫਰੰਸ ਸਫ਼ਲ ਰਹੀ। ਇਸ ਕਾਨਫਰੰਸ ਵਿੱਚ ਫ਼ੀਰਾ ਦੀ ਨਵੀਂ ਕਾਰਜਕਾਰੀ ਕਮੇਟੀ ਦੀ ਚੋਣ ਕੀਤੀ ਗਈ।

ਪ੍ਰਧਾਨ : ਡਾ.ਨਰੇਂਦਰ ਨਾਇਕ (ਕਰਨਾਟਕਾ)
ਮੀਤ ਪ੍ਰਧਾਨ : ਬਲਵਿੰਦਰ ਬਰਨਾਲਾ (ਪੰਜਾਬ)
ਮੀਤ ਪ੍ਰਧਾਨ : ਹਰੀਸ਼ ਦੇਸ਼ਮੁਖ਼, ਨਾਗਪੁਰ
ਜਨਰਲ ਸਕੱਤਰ : ਯੂ.ਕਲਾਨਾਥਨ (ਕੇਰਲਾ)
ਖ਼ਜਾਨਚੀ : ਐਡਵੋਕੇਟ ਕੁਮਾਰਾ ਸ਼ਨ (ਤਾਮਿਲਨਾਡੂ)

**ਜ਼ੋਨ ਸਕੱਤਰ**

ਦੱਖਣੀ ਜ਼ੋਨ : ਕਾਮਰੇਡ ਵੀ.ਨਹਿਰੂ (ਤਾਮਿਲਨਾਡੂ)
ਪੱਛਮੀ ਜ਼ੋਨ : ਬੀ.ਡੀ.ਦੇਸਾਈ (ਗੁਜਰਾਤ)
ਉੱਤਰੀ ਜ਼ੋਨ : ਹਰਚੰਦ ਭਿੰਡਰ (ਪੰਜਾਬ)
ਪੂਰਬੀ ਜ਼ੋਨ : ਸ਼ਰੀਤਾ ਆਨੰਦ (ਛਤੀਸਗੜ੍ਹ)
ਕੇਂਦਰੀ ਜ਼ੋਨ : ਰਘੂਨਾਥ ਸਿੰਘ (ਯੂ.ਪੀ.)

## ਰੰਗਕਰਮੀਆਂ ਦੇ ਨਾਂ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇੱਕ ਟੀ.ਵੀ. ਸੀਰੀਅਲ (ਜੋ ਕਿ ਜਲੰਧਰ ਦੂਰਦਰਸ਼ਨ ਤੋਂ ਲੜੀਵਾਰ 13 ਕਿਸ਼ਤਾਂ ਵਿੱਚ ਪ੍ਰਸਾਰਿਤ ਕੀਤਾ ਜਾਣਾ ਹੈ) ਤਿਆਰ ਕਰ ਰਹੀ ਹੈ। ਜਿਸ ਵਾਸਤੇ ਪ੍ਰਤੀਬੱਧ ਰੰਗਕਰਮੀਆਂ ਦੀ ਲੋੜ ਹੈ।

ਇਲੈਕਟ੍ਰੋਨਿਕ ਮੀਡੀਏ ਦੀ ਵਰਤੋਂ ਵੱਡੇ ਵਿੱਤੀ ਬੱਜਟ ਦੀ ਮੰਗ ਕਰਦੀ ਹੈ। ਵੱਡਾ ਬੱਜਟ ਜੇਕਰ ਸੁਸਾਇਟੀ ਲਈ ਨਾ-ਮੁਮਕਿਨ ਨਹੀਂ ਤਾਂ ਘੱਟੋ-ਘੱਟ ਮੁਸ਼ਕਲ ਜ਼ਰੂਰ ਹੈ। ਤੁਹਾਡੇ ਸਰਗਰਮ ਸਹਿਯੋਗ ਨਾਲ ਇਸ ਮੁਸ਼ਕਲ ਕਾਰਜ ਨੂੰ ਸੁਖਾਲਾ ਕੀਤਾ ਜਾ ਸਕਦਾ ਹੈ।

ਉਪਰੋਕਤ ਕਾਰਜ ਲਈ ਆਪਣੇ ਨਿਮਨ ਵੇਰਵੇ ਮੁੱਖ ਦਫ਼ਤਰ ਬਰਨਾਲਾ ਵਿਖੇ ਭੇਜੇ ਜਾਣ :-

ਨਾਮ .................... ਪਤਾ ....................
ਕਲਾ ਦੇ ਖੇਤਰ ਵਿੱਚ ਯੋਗਤਾ/ਤਜਰਬਾ ....................
ਸਮਰਪਣ ਦੀ ਭਾਵਨਾ (ਫਰੀ) ....................
ਆਵਾਜਾਈ ਖਰਚੇ 'ਤੇ ....................
ਖਰਚਾ ਪ੍ਰਤੀ ਦਿਨ ............ਉੱਕਾ ਪੁੱਕਾ ....................
ਸੀਰੀਅਲ ਲਈ ਹੋਰ ਸਹਿਯੋਗ ਜੋ ਤੁਸੀਂ ਦੇ ਸਕਦੇ ਹੋ।

*ਦਸਤਖ਼ਤ*

## ਟੀ.ਵੀ.ਸੀਰੀਅਲ ਲਈ ਸਹਾਇਤਾ

ਪੰਜਾਬੀ ਸਾਹਿਤ ਤੇ ਸਭਿਆਚਾਰ ਸਭਾ : 18552/-
ਵਿਨੀਪੈੱਗ (ਕੈਨੇਡਾ)

## ਮਨੋਰੋਗ ਮਸ਼ਵਰਾ ਕੇਂਦਰ ਜਰਗ

ਲੁਧਿਆਣਾ ਜੋਨ ਦੀ ਜਰਗ ਇਕਾਈ ਵੱਲੋਂ ਮਨੋਰੋਗ ਮਸ਼ਵਰਾ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ ਜਿਸ ਵਿੱਚ ਹਰ ਸੋਮਵਾਰ ਮਨੋਰੋਗੀਆਂ ਸਹਾਇਤਾ ਕੀਤੀ ਜਾਇਆ ਕਰੇਗੀ।

ਇੰਚਾਰਜ ਡਾ. ਜਗਜੀਤ ਸਿੰਘ
(ਸੰਪਰਕ : 98141 02333)

## ਸ਼ੋਕ ਮਤੇ

* ਭੈਣ ਸੁਰਿੰਦਰ ਲੁਧਿਆਣਾ ਦੇ ਚਾਚਾ ਜਾਗੀਰ ਸਿੰਘ ਕਮਾਲਪੁਰ ਦੇ ਸਦੀਵੀ ਵਿਛੋੜੇ 'ਤੇ ਅਦਾਰਾ ਦੁੱਖ਼ ਪ੍ਰਗਟ ਕਰਦਾ ਹੈ।
* ਅਦਾਰਾ ਤਰਕਸ਼ੀਲ, ਪੰਜਾਬੀ ਕਵੀ ਪ੍ਰੋ. ਸੁਰਜੀਤ ਜੱਜ ਦੇ ਪਿਤਾ ਤੇ ਲਹਿਰ ਦੇ ਹਮਦਰਦ ਦਰਸ਼ਨ ਸਿੰਘ ਦੀ ਸੜਕ ਹਾਦਸੇ ਵਿੱਚ ਹੋਈ ਮੌਤ 'ਤੇ ਪਰਿਵਾਰ ਦੇ ਗ਼ਮ ਵਿੱਚ ਹੁੰਦਾ ਹੈ।
* ਮਾਛੀਵਾੜਾ ਇਕਾਈ ਦੇ ਸਰਗਰਮ ਮੈਂਬਰ ਭੁਪਿੰਦਰ ਸਿੰਘਦੀ ਪਤਨੀ ਪਵਨਦੀਪ ਕੌਰ ਦੇ ਬੇਵਕਤ ਵਿਛੋੜੇ ਤੇ ਅਸੀਂ ਪਰਿਵਾਰ ਦੇ ਦੁੱਖ਼ ਵਿੱਚ ਸ਼ਰੀਕ ਹਾਂ।

# ਤਾਪਮਾਨ ਵਾਧਾ

ਡਾ. ਡੀ.ਪੀ. ਸਿੰਘ

ਵਿਸ਼ਵ-ਵਿਆਪੀ ਤਾਪਮਾਨ ਵਾਧਾ, ਅਜੋਕੇ ਸਮੇਂ ਦਾ ਸਭ ਤੋਂ ਅਹਿਮ ਵਾਤਾਵਰਣੀ ਮਸਲਾ ਬਣ ਕੇ ਸਾਡੇ ਸਾਹਮਣੇ ਉੱਭਰਿਆ ਹੈ। ਇਸ ਵਾਤਾਵਰਣੀ ਸਮੱਸਿਆ ਦਾ ਮੁੱਖ ਕਾਰਣ ਇਹ ਹੈ ਕਿ ਸਾਡੀਆਂ ਰੋਜ਼ਾਨਾ ਕ੍ਰਿਆਵਾਂ, ਧਰਤੀ ਦੇ ਵਾਯੂਮੰਡਲ ਵਿੱਚ ਅਜਿਹੀਆਂ ਤਬਦੀਲੀਆਂ ਪੈਦਾ ਕਰ ਰਹੀਆਂ ਹਨ ਜਿਸ ਕਾਰਣ ਧਰਤੀ ਦੀ ਸਤਹਿ ਉੱਤੇ ਤਾਪ ਤੇ ਵਿਕਿਰਨ ਦਾ ਕੁਦਰਤੀ ਸੰਤੁਲਨ ਡਗਮਗਾਉਣ ਲੱਗ ਪਿਆ ਹੈ। ਫਲਸਰੂਪ, ਭਵਿੱਖ ਵਿੱਚ ਧਰਤੀ ਉੱਤੇ ਹੋਰ ਵਧੇਰੇ ਗਰਮ ਮੌਸਮਾਂ ਦੇ ਵਾਪਰਨ ਦਾ ਅੰਦਾਜਾ ਹੈ ਜਿਸ ਦੇ ਨਤੀਜੇ ਵੱਸ ਸਾਡੀ ਦੁਨੀਆਂ ਗਹਿਰੇ ਸੰਕਟ ਵਿੱਚ ਫਸ ਸਕਦੀ ਹੈ।

ਉਦਯੋਗਿਕ ਕ੍ਰਾਂਤੀ ਤੋਂ ਹੁਣ ਤੱਕ, ਧਰਤੀ ਦੇ ਵਾਯੂਮੰਡਲ ਦਾ ਤਾਪਮਾਨ, ਪੁਰਾਣੇ ਸਮਿਆਂ ਦੀ ਤੁਲਨਾ ਵਿੱਚ 0.75 ਦਰਜਾ ਸੈਲਸੀਅਸ ਵੱਧ ਚੁੱਕਾ ਹੈ, ਮਾਹਿਰਾਂ ਦਾ ਯਕੀਨ ਹੈ ਕਿ ਅਜਿਹਾ ਧਰਤੀ ਉੱਤੇ ਅਵਸ਼ੇਸ਼ ਬਾਲਣਾਂ ਦੇ ਬਲਣ ਕ੍ਰਿਆ ਵਿੱਚ ਲਗਾਤਾਰ ਵਾਧੇ ਕਾਰਨ ਹੋਇਆ ਹੈ, ਜਿਸ ਕਾਰਣ ਸਾਡੇ ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਖਾਸ ਕਰ ਕਾਰਬਨ ਡਾਇਆਕਸਾਈਡ ਦੀ ਮਿਕਦਾਰ ਬਹੁਤ ਵਧੇਰੇ ਵੱਧ ਗਈ ਹੈ। ਅਜਿਹਾ ਅੰਦਾਜਾ ਹੈ ਕਿ ਇੱਕੀਵੀਂ ਸਦੀ ਦੌਰਾਨ ਧਰਤੀ ਦੇ ਵਾਯੂਮੰਡਲ ਦਾ ਤਾਪਮਾਨ 1.4 ਤੋਂ 5.8 ਦਰਜਾ ਸੈਲਸੀਅਸ ਤੱਕ ਵੱਧ ਜਾਵੇਗਾ।

ਪਹਿਲਾਂ ਪਹਿਲ ਵਿਸ਼ਵ-ਵਿਆਪੀ ਤਾਪਮਾਨ ਵਾਧੇ ਦੇ ਪ੍ਰਭਾਵਾਂ ਤੇ ਕਾਰਣਾਂ ਨੂੰ ਗੰਭੀਰਤਾ ਨਾਲ ਨਾ ਲਿਆ ਗਿਆ। ਪਰ ਇਸ ਮਸਲੇ ਦੇ ਪ੍ਰਭਾਵ ਵਜੋਂ ਅੱਜ ਗਲੇਸ਼ੀਅਰਾਂ ਦਾ ਪਿਘਲਣਾ, ਸਮੁੰਦਰ ਦੇ ਸਤਹੀ ਤੱਲ ਦਾ ਉੱਪਰ ਉੱਠਣਾ ਤੇ ਦਰਿਆਵਾਂ ਦਾ ਸੁੱਕ ਜਾਣਾ ਸਾਡੇ ਸਾਹਮਣੇ ਪ੍ਰਗਟ ਹੋਣ ਲੱਗ ਪਿਆ ਹੈ। ਅਗਲੇ ਕੁਝ ਕੁ ਦਹਾਕਿਆਂ ਦੌਰਾਨ, ਭਾਰਤ ਦਾ ਪ੍ਰਸਿੱਧ ਦਰਿਆ ਗੰਗਾ, ਆਪਣੇ ਅਜੋਕੇ ਪ੍ਰਭਾਵਸ਼ਾਲੀ ਜਲੌ ਨੂੰ ਗੁਆ ਚੁੱਕਾ ਹੋਵੇਗਾ। ਸਮੁੰਦਰ ਤੱਟ ਉੱਤੇ ਸਥਿੱਤ ਨਗਰਾਂ ਤੇ ਸ਼ਹਿਰਾਂ ਵਿਖੇ ਸਮੁੰਦਰੀ ਪਾਣੀ ਦੇ ਪੱਧਰ ਵਿੱਚ ਵਾਧੇ ਕਾਰਣ ਪੈਦਾ ਹੋਣ ਵਾਲੇ ਹੜ੍ਹਾਂ ਨੂੰ ਰੋਕਣ ਲਈ, ਇਨ੍ਹਾਂ ਸ਼ਹਿਰਾਂ ਤੇ ਨਗਰਾਂ ਗਿਰਦ ਉੱਚੀ ਕੰਧ ਬਨਾਉਣੀ ਪਵੇਗੀ। ਭਾਰਤ ਵਿਖੇ ਅਜਿਹੇ ਹਾਲਾਤ ਮੁੰਬਈ, ਕੋਚੀਨ ਤੇ ਮਦਰਾਸ ਆਦਿ ਵਿਖੇ ਪੈਦਾ ਹੋਣ ਦਾ ਅੰਦਾਜ਼ਾ ਹੈ। ਗੰਗਾ ਦਰਿਆ ਦੇ ਜਨਮ-ਸਰੋਤ ਗੰਗੋਤਰੀ ਗਲੇਸ਼ੀਅਰ ਦੇ ਪਤਲਾ ਪੈ ਜਾਣ ਨਾਲ, ਜਿੱਥੇ ਗੰਗਾ ਦਰਿਆ ਦੇ ਪਾਣੀਆਂ ਦੀ ਮਿਕਦਾਰ ਸਮੇਂ ਨਾਲ ਘੱਟ ਜਾਵੇਗੀ, ਉੱਥੇ ਗੰਗਾ ਦੇ ਮੈਦਾਨ (ਉੱਤਰ-ਭਾਰਤੀ ਖੇਤਰ) ਵਿਖੇ ਫਸਲੀ ਉਤਪਾਦਨ ਵੀ ਘੱਟ ਜਾਵੇਗਾ।

ਭਵਿੱਖ ਵਿੱਚ ਵਾਪਰਨ ਵਾਲੀ ਤਬਾਹੀ ਦਾ ਅੰਦਾਜਾ ਕੁਝ ਇੰਜ ਹੈ, ਵਿਸ਼ਵ ਵਿਆਪੀ ਤਾਪਮਾਨ ਵਾਧੇ ਕਾਰਣ, ਜਿਵੇਂ ਗਲੇਸ਼ੀਅਰ ਤੇਜ਼ੀ ਨਾਲ ਪਿਘਲਣ ਲਗਣਗੇ ਤੇ ਬਰਫ ਗਿਰਨ ਦੀ ਮਾਤਰਾ ਘੱਟ ਜਾਵੇਗੀ। ਤਦ ਗਲੇਸ਼ੀਅਰ ਦੇ ਸਿਖ਼ਰ ਦੇ ਭਾਗਾਂ ਵਿਖੇ ਗਿਰ ਰਹੀ ਬਰਫ਼, ਇਸ ਦੇ ਸਿਖ਼ਰ ਵਿਖੇ ਭਾਰ ਵਿੱਚ ਵਾਧਾ ਕਰ ਦੇਵੇਗੀ, ਜਿਸ ਦੇ ਕਾਰਣ ਗਲੇਸ਼ੀਅਰ ਦੀ ਪਿਘਲਣ ਕ੍ਰਿਆ ਤੇਜ਼ ਹੋ ਜਾਵੇਗੀ।

ਪਹਿਲਾਂ ਪਹਿਲ ਤਾਂ ਗਲੇਸ਼ੀਅਰਾਂ ਦੀ ਤੇਜ਼ੀ ਨਾਲ ਪਿਘਲਣ ਕ੍ਰਿਆ ਦਰਿਆਵਾਂ ਵਿੱਚ ਵਧੇਰੇ ਪਾਣੀ ਪਹੁੰਚਾ ਦੇਵੇਗੀ। ਹਿਮਾਲਿਆ ਪਰਬਤ ਲੜੀ ਵਿਚੋਂ ਨਿਕਲ ਰਹੇ 100 ਦਰਿਆਵਾਂ ਵਿੱਚ ਅਜਿਹਾ ਕੁਝ ਵਾਪਰਨ ਦੇ ਕਾਰਣਾਂ ਤੇ ਪ੍ਰਭਾਵਾਂ ਦਾ ਅਧਿਐਨ ਕੀਤਾ ਜਾ ਚੁੱਕਾ ਹੈ। ਸਿਰ ਗੰਗਾ ਦਰਿਆ ਦੀ ਗੱਲ ਕਰੀਏ ਤਾਂ ਉੱਤਰਕਾਸ਼ੀ ਵਿਖੇ, ਗਲੇਸ਼ੀਅਰ ਦੇ ਤੇਜ਼ੀ ਨਾਲ ਪਿਘਲਣ ਕਾਰਣ ਪਹਿਲੇ ਦੋ ਦਹਾਕਿਆਂ ਅੰਦਰ ਦਰਿਆ ਵਿੱਚ ਪਾਣੀ ਦਾ ਪੱਧਰ 20 ਤੋਂ 30 ਪ੍ਰਤੀਸ਼ਤ ਵੱਧਣ ਦਾ ਅੰਦਾਜ਼ਾ ਹੈ ਤੇ ਇਸ ਤੋਂ ਬਾਅਦ, ਅਗਲੇ ਦਹਾਕੇ ਦੌਰਾਨ ਇਹ ਪੱਧਰ ਆਪਣੇ ਮੁੱਢਲੇ ਪੱਧਰ ਨਾਲੋਂ 50 ਪ੍ਰਤੀਸ਼ਤ ਤੱਕ ਘੱਟ ਜਾਣ ਦਾ ਅਨੁਮਾਨ ਹੈ। ਜੋ ਦਰਿਆ ਦੇ ਸੁੱਕ ਜਾਣ ਦੀ ਕ੍ਰਿਆ ਦਾ ਆਰੰਭ ਹੋਵੇਗਾ।

ਹਿਮਾਲੀਆ ਪਰਬਤ ਲੜੀਆਂ ਵਿਖੇ ਮੌਜੂਦ ਗਲੇਸ਼ੀਅਰਾਂ ਦਾ ਖ਼ੇਤਰਫਲ ਲਗਭਗ 38 ਹਜ਼ਾਰ ਵਰਗ ਕਿਲੋਮੀਟਰ ਹੈ। ਇਨ੍ਹਾਂ ਗਲੇਸ਼ੀਅਰਾਂ ਤੋਂ ਹਰ ਸਾਲ ਸਾਨੂੰ 800 ਘਣ ਕਿਲੋਮੀਟਰ ਪਾਣੀ ਦੀ ਮਾਤਰਾ ਪ੍ਰਾਪਤ ਹੁੰਦੀ ਹੈ। ਭਾਰਤੀ ਉਪ-ਮਹਾਂਦੀਪ ਦੇ ਲੋਕ ਇਸ ਪਾਣੀ ਦੀ ਵਰਤੋਂ ਉੱਤੇ ਨਿਰਭਰ ਕਰਦੇ ਹਨ। ਹਿਮਾਲੀਆ ਪਹਾੜਾਂ ਦੇ ਕਈ ਗਲੇਸ਼ੀਅਰ, ਹੌਲੇ-ਹੌਲੇ ਸੁੰਘੜਣੇ ਸ਼ੁਰੂ ਹੋ ਚੁੱਕੇ ਹਨ। ਪਿੰਡਰੀ ਗਲੇਸ਼ੀਅਰ ਹਰ ਸਾਲ 23 ਮੀਟਰ ਦੀ ਦੂਰੀ ਨਾਲ ਪਿੱਛੇ ਹਟਦਾ (ਭਾਵ ਸੁੰਗੜਦਾ) ਜਾ ਰਿਹਾ ਹੈ। ਇੰਜ ਹੀ ਬਾਗ ਸ਼ਿੰਗਰੀ ਗਲੇਸ਼ੀਅਰ, 36 ਮੀਟਰ ਦੀ ਦੂਰੀ ਨਾਲ ਪ੍ਰਤੀ ਸਾਲ, ਡੋਕਰੀਆਨੀ ਗਲੇਸ਼ੀਅਰ 18 ਮੀਟਰ ਪ੍ਰਤੀ ਸਾਲ, ਮੇਓਲਾ ਗਲੇਸ਼ੀਅਰ 35 ਮੀਟਰ ਪ੍ਰਤੀ ਸਾਲ, ਸੋਨਾਪਾਨੀ ਗਲੇਸ਼ੀਅਰ 17 ਮੀਟਰ ਪ੍ਰਤੀ ਸਾਲ, ਮਿਲਮ ਗਲੇਸ਼ੀਅਰ 13 ਮੀਟਰ ਪ੍ਰਤੀ ਸਾਲ ਤੇ ਜੇਮੂ ਗਲੇਸ਼ੀਅਰ 28 ਮੀਟਰ ਦੀ ਦੂਰੀ ਨਾਲ ਹਰ ਸਾਲ ਸੁੰਗੜਦੇ ਜਾ ਰਹੇ ਹਨ।

ਜੇ ਗਲੇਸ਼ੀਅਰਾਂ ਦੇ ਸੁੰਗੜਣ ਦੀ ਕ੍ਰਿਆ ਨੂੰ ਨੱਥ ਨਾ ਪਾਈ ਗਈ ਤਾਂ ਪਹਿਲਾਂ ਤਾਂ ਦਰਿਆਵਾਂ ਵਿੱਚ ਪਾਣੀ ਦੀ ਵਧੇਰੇ ਮਾਤਰਾ ਕਾਰਣ, ਇਹ ਹੜ੍ਹਾਂ ਨੂੰ ਜਨਮ ਦੇਣਗੇ ਤੇ ਫਿਰ ਪਾਣੀ ਦੀ ਮਾਤਰਾ ਘੱਟ ਜਾਣ ਕਾਰਣ ਸੁੱਕ ਜਾਣਗੇ। ਸਮੁੰਦਰਾਂ ਵਿੱਚ ਵਧੇਰੇ ਪਾਣੀ ਪੁੱਜ ਜਾਣ ਨਾਲ ਉਨ੍ਹਾਂ ਦਾ ਸਤਹੀ ਪੱਧਰ ਉੱਤਾ ਉੱਠ ਜਾਵੇਗਾ ਤੇ ਸਮੁੰਦਰੀ ਤੱਟਾਂ ਵਿਖੇ ਮੌਜੂਦ ਉਪਜਾਊ ਖੇਤਰ, ਸਮੁੰਦਰ ਦੇ ਖਾਰੇ ਪਾਣੀਆਂ ਦੇ ਪ੍ਰਭਾਵ ਹੇਠ ਬੰਜਰ ਬਣ ਜਾਣਗੇ। ਗਲੇਸ਼ੀਅਰਾਂ ਦੇ ਸੁੰਗੜਣ ਦੀ ਕ੍ਰਿਆ ਨੂੰ ਘੱਟ ਕਰਨ ਲਈ ਵਿਸ਼ਵ ਵਿਆਪੀ ਤਾਪਮਾਨ ਵਾਧੇ ਨੂੰ ਨੱਥ ਪਾਉਣੀ ਅਤਿ ਜਰੂਰੀ ਹੈ।

ਗਲੇਸ਼ੀਅਰ ਤੇਜ਼ੀ ਨਾਲ ਪਿਘਲ ਰਹੇ ਹਨ, ਇਸ ਤੱਥ ਦਾ ਇਸ ਤੋਂ ਪਤਾ ਲੱਗ ਜਾਂਦਾ ਹੈ ਕਿ ਭਾਰਤ ਦੇ ਸੁੰਦਰਬਨ ਖੇਤਰ ਵਿਖੇ, ਮੌਜੂਦ ਸਾਗਰ ਟਾਪੂਆਂ ਦਾ 31 ਵਰਗ ਕਿਲੋਮੀਟਰ ਖੇਤਰ, ਸਮੁੰਦਰੀ ਪਾਣੀਆਂ ਦੇ ਉੱਚਾ ਉੱਠ ਰਹੇ ਤੱਲ ਕਾਰਣ, ਸਮੁੰਦਰ ਹੇਠ ਜਾ ਚੁੱਕਾ ਹੈ। ਜਿਸ ਕਾਰਣ 6000 ਪਰਿਵਾਰਾਂ ਦਾ ਘਰ-ਘਾਟ ਤਬਾਹ ਹੋ ਚੁੱਕਾ ਹੈ। ਜੇ ਹਾਲਾਤ ਇੱਕ ਹੀ ਬਣੇ ਰਹੇ ਤਾਂ ਇਨ੍ਹਾਂ ਟਾਪੂਆਂ ਦਾ ਹੋਰ 15 ਪ੍ਰਤੀਸ਼ਤ ਖੇਤਰ ਸੰਨ 2020 ਤੱਕ ਸਮੁੰਦਰੀ ਪਾਣੀਆਂ ਦਾ ਨਿਵਾਲਾ ਬਣ ਜਾਵੇਗਾ ਅਤੇ 30 ਹਜ਼ਾਰ ਪਰਿਵਾਰਾਂ ਦਾ ਘਰ-ਘਾਟ ਕੁਦਰਤ ਦੀ ਇਸ ਕ੍ਰੋਪੀ ਦਾ ਸ਼ਿਕਾਰ ਹੋ ਹੋ ਜਾਵੇਗਾ।



ਸੰਨ 2020 ਤੱਕ, ਇਸ ਤਬਾਹੀ ਦਾ ਖੇਤਰ ਸੁੰਦਰਬਨ ਦੇ ਟਾਪੂਆਂ ਤੱਕ ਹੀ ਸੀਮਿਤ ਨਹੀਂ ਰਹੇਗਾ ਸਗੋਂ ਇਹ ਤਾਂ ਮੁੰਬਈ, ਪਨਜੀ, ਕੋਚੀ, ਚੇਨਈ, ਵਿਜ਼ਾਗ, ਪੁਰੀ ਤੇ ਕੋਲਕਾਤਾ ਨਗਰ ਉੱਤੇ ਵੀ ਕ੍ਰੋਪੀ ਦਾ ਅਸਰ ਦਿਖਾ ਰਿਹਾ ਹੋਵੇਗਾ। ਇਸ ਤਰ੍ਹਾਂ ਭਾਰਤ ਦਾ 7600 ਕਿਲੋਮੀਟਰ ਲੰਬਾ ਸਮੁੰਦਰੀ ਤੱਟ, ਜਿੱਥੇ ਸਾਡੇ ਦੇਸ਼ ਦੀ 20 ਪ੍ਰਤੀਸ਼ਤ ਆਬਾਦੀ ਵੱਸ ਰਹੀ ਹੈ, ਵਿਸ਼ਵ-ਵਿਆਪੀ ਤਾਪਮਾਨ ਵਾਧੇ ਦੇ ਤਬਾਹ-ਕੁੰਨ ਪ੍ਰਭਾਵਾਂ ਦਾ ਸ਼ਿਕਾਰ ਹੋ ਜਾਵੇਗਾ।

ਗੰਭੀਰ ਜਲ-ਵਾਯੂ ਤਬਦੀਲੀਆਂ ਭਾਰਤ ਦੀ ਵਿਕਾਸ ਦਰ ਪ੍ਰਭਾਵਿਤ ਕਰਨਗੀਆਂ। ਦੇਸ਼ ਦੇ ਕੁਦਰਤੀ ਸਰੋਤਾਂ ਤੇ ਵਾਤਾਵਰਣ ਉੱਤੇ ਭਾਰੀ ਸੱਟ ਵੱਜੇਗੀ। ਦੇਸ਼ ਵਿਖੇ ਸ਼ਹਿਰੀਕਰਣ, ਉਦਯੋਗੀਕਰਣ ਅਤੇ ਆਰਥਿਕ ਵਿਕਾਸ ਦੇ ਕਾਰਜਾਂ ਦੀ ਚਾਲ ਹੌਲੀ ਹੋ ਜਾਵੇਗੀ। ਜਲਵਾਯੂ ਤਬਦੀਲੀ ਦੀ ਆਫਤ ਤੋਂ ਬਚਣ ਲਈ ਕਈ ਰਾਹ ਮੌਜੂਦ ਹਨ। ਸਭ ਤੋਂ ਪਹਿਲਾਂ ਤਾਂ ਸਾਨੂੰ ਊਰਜਾ ਉਤਪਾਦਨ ਕਾਰਜਾਂ ਦੀ ਕਾਰਜ ਕੁਸ਼ਲਤਾ ਵੱਲ ਧਿਆਨ ਦੇਣਾ ਅਤਿ ਜਰੂਰੀ ਹੈ। ਦੂਸਰਾ ਸਾਨੂੰ ਕਾਰਬਨ ਦੀ ਬਲਣ ਕ੍ਰਿਆ ਅਧਾਰਿਤ ਊਰਜਾ ਸਰੋਤਾਂ ਉੱਤੇ ਨਿਰਭਰਤਾ ਘੱਟ ਕਰਨੀ ਹੋਵੇਗੀ।

ਨਵੀਨੀਕਰਣ ਯੋਗ ਊਰਜਾ ਸਰੋਤਾਂ ਖਾਸ ਕਰ ਸੂਰਜੀ ਊਰਜਾ, ਪੌਣ-ਊਰਜਾ, ਬਾਇਓ-ਊਰਜਾ ਤੇ ਭੂ-ਤਾਪ ਊਰਜਾ ਸਰੋਤਾਂ ਦੀ ਵਰਤੋਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਵਧੇਰੇ ਜੰਗਲ ਲਗਾ ਕੇ ਕਾਰਬਨ ਡਾਇਆਕਸਾਈਡ ਗੈਸ ਦੀ ਵਾਯੂਮੰਡਲ ਵਿੱਚ ਮੌਜੂਦ ਮਾਤਰਾ ਘੱਟ ਕੀਤੀ ਜਾ ਸਕਦੀ ਹੈ। ਥਰਮਲ ਪਲਾਂਟਾਂ ਦੀ ਥਾਂ ਨਿਊਕਲੀ ਪਲਾਂਟ ਲਗਾ ਕੇ ਬਿਜਲੀ-ਊਰਜਾ ਪੈਦਾ ਕਰਨ ਵੱਲ ਵਧੇਰੇ ਧਿਆਨ ਦੇਣਾ ਹੋਵੇਗਾ। ਵਿਸ਼ਵ ਭਰ ਵਿੱਚ ਪੌਣ ਊਰਜਾ ਤੋਂ ਸੰਨ 2050 ਤੱਕ ਅਜੋਕੀ ਕੁਲ ਬਿਜਲੀ ਊਰਜਾ ਖਪਤ ਦਾ 33 ਪ੍ਰਤੀਸ਼ਤ ਹਿੱਸਾ ਪੈਦਾ ਕੀਤਾ ਜਾ ਸਕੇਗਾ। ਅਜਿਹਾ ਵਿਸ਼ਵ ਪੌਣ ਊਰਜਾ ਕੌਂਸਲ ਦਾ ਦਾਅਵਾ ਹੈ।

ਵਿਸ਼ਵ-ਵਿਆਪੀ ਤਾਪਮਾਨ ਵਾਧੇ ਨੂੰ ਰੋਕਣ ਲਈ ਸਾਨੂੰ ਸਮਾਜਿਕ ਪੱਧਰ ਉੱਤੇ ਵੀ ਆਪਣੀਆਂ ਰੋਜ਼ਾਨਾ ਕ੍ਰਿਆਵਾਂ ਵਿੱਚ ਤਬਦੀਲੀ ਕਰਨ ਦੀ ਲੋੜ ਹੈ। ਸਾਨੂੰ ਘਰਾਂ ਵਿੱਚ ਖਾਣਾ ਪਕਾਉਣ ਤੇ ਪਾਣੀ ਗਰਮ ਕਰਨ ਲਈ ਸੋਲਰ ਕੁੱਕਰਾਂ ਤੇ ਸੋਲਰ ਹੀਟਰਾਂ ਦੀ ਵਰਤੋਂ ਵੱਲ ਵਧੇਰੇ ਧਿਆਨ ਦੇਣਾ ਹੋਵੇਗਾ। ਪਿੰਡਾਂ ਤੇ ਸ਼ਹਿਰਾਂ ਦੀਆਂ ਗਲੀਆਂ ਵਿੱਚ ਸੋਲਰ ਲਾਈਟਾਂ ਲਗਾ ਕੇ, ਰਵਾਇਤੀ ਸਟਰੀਟ ਲਾਈਟਾਂ ਨੂੰ ਅਲਵਿਦਾ ਕਹਿਣੀ ਹੋਵੇਗੀ। ਰੁੱਖ, ਕਾਰਬਨ ਡਾਇਆਕਸਾਈਡ ਨੂੰ ਸੋਖ਼ ਕੇ, ਵੱਧਦੇ ਹਨ ਤੇ ਜਲਵਾਯੂ ਤਬਦੀਲੀਆਂ ਦੀ ਕ੍ਰਿਆਵਾਂ ਨੂੰ ਮੱਧਮ ਕਰਦੇ ਹਨ।

ਲੋਕਾਂ ਨੂੰ ਵਿਸ਼ਵ ਵਿਆਪੀ ਤਾਪਮਾਨ ਵਾਧੇ ਦੇ ਕਾਰਣਾਂ ਤੇ ਪ੍ਰਭਾਵਾਂ ਦੀ ਜਾਣਕਾਰੀ ਪ੍ਰਦਾਨ ਕਰਕੇ ਉਨ੍ਹਾਂ ਨੂੰ ਇਸ ਆਫ਼ਤ ਨੂੰ ਨੱਥ ਪਾਉਣ ਲਈ ਪ੍ਰੇਰਿਤ ਕੀਤਾ ਜਾ ਸਕਦਾ ਹੈ। ਵੱਡੇ ਪੱਧਰ ਉੱਤੇ ਆਮ ਲੋਕਾਂ ਦਾ ਉਪਰੋਕਤ ਕਾਰਜਾਂ ਵਿੱਚ ਯੋਗਦਾਨ, ਵਾਤਾਵਰਣੀ ਹਾਲਤਾਂ ਦੇ ਕੁਦਰਤੀ ਸੰਤੁਲਨ ਨੂੰ ਬਣਾਈ ਰੱਖਣ ਵਿੱਚ ਸਹਾਈ ਹੋਣ ਦਾ ਯਕੀਨ ਹੈ। ਜਨਮ ਸੰਚਾਰ ਕਾਰਜਾਂ, ਸੈਮੀਨਾਰਾਂ, ਜਨ ਰੈਲੀਆਂ, ਵਰਕਸ਼ਾਪ ਤੇ ਸੱਭਿਆਚਾਰਕ ਗਤੀਵਿਧੀਆਂ ਰਾਹੀਂ ਵਾਤਾਵਰਨੀ ਸੁਰੱਖਿਆ ਕਾਰਜਾਂ ਬਾਰੇ ਜਨ-ਚੇਤਨਾ ਫੈਲਾਉਣ ਤੇ ਸੁਯੋਗ ਅਮਲੀ ਕਾਰਜਾਂ ਰਾਹੀਂ ਪਿਘਲਦੇ ਗਲੇਸ਼ੀਅਰਾਂ ਤੇ ਉਜੜਦੀ ਧਰਤੀ ਦੀ ਤਬਾਹੀ ਨੂੰ ਰੋਕਣਾ ਸੰਭਵ ਹੀ ਨਹੀਂ, ਸਗੋਂ ਜਰੂਰੀ ਵੀ ਹੈ।

## ਤਾਂਤਰਿਕਾਂ ਤੇ ਨੀਮ ਹਕੀਮਾਂ ਖ਼ਿਲਾਫ ਕਾਰਵਾਈ

ਕੇਂਦਰ ਸਰਕਾਰ ਨੇ ਵੱਖ ਵੱਖ ਰਾਜਾਂ ਵਿੱਚ ਭੂਤ-ਪ੍ਰੇਤ ਕੱਢਣ ਵਾਲੇ ਕਥਿਤ ਓਝਿਆਂ, ਤਾਂਤਰਿਕਾਂ ਅਤੇ ਨੀਮ ਹਕੀਮਾਂ ਦੇ ਵਿਰੁੱਧ ਕੜੀ ਕਾਰਵਾਈ ਕਰਨ ਦੇ ਨਿਰਦੇਸ਼ ਜਾਰੀ ਕੀਤੇ ਹਨ। ਕੇਂਦਰੀ ਗ੍ਰਹਿ ਮੰਤਰਾਲੇ ਦੇ ਜੁਆਇੰਟ ਸਕੱਤਰ ਸ਼੍ਰੀ ਕੇਸਕਨਦਨਮ ਵਲੋਂ ਸਾਰੇ ਰਾਜਾਂ ਅਤੇ ਕੇਂਦਰੀ ਸ਼ਾਸਿਤ ਖੇਤਰਾਂ ਦੇ ਗ੍ਰਹਿ ਸਕੱਤਰਾਂ ਨੂੰ ਭੇਜੇ ਗਏ ਪੱਤਰ ਨੰ. 15018/13 (ਆਰ. ਐੱਸ.) 2007-3 ਵਿੱਚ ਕਿਹਾ ਗਿਆ ਹੈ ਕਿ ਕੇਂਦਰ ਸਰਕਾਰ ਦੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਗਈ ਹੈ ਕਿ ਦੇਸ਼ ਦੇ ਕਈ ਭਾਗਾਂ ਵਿੱਚ ਨੀਮ-ਹਕੀਮ, ਝੋਲਾ ਛਾਪ ਡਾਕਟਰ ਅਤੇ ਕਥਿਤ ਓਝਿਆਂ ਅਤੇ ਤਾਂਤਰਿਕਾਂ ਵਲੋਂ ਭੂਤ-ਪ੍ਰੇਤ ਦੇ ਨਾਂ 'ਤੇ ਵਹਿਮਾਂ ਦੇ ਸ਼ਿਕਾਰ ਲੋਕਾਂ ਨੂੰ ਵਿਸ਼ੇਸ਼ ਤੌਰ ਤੇ ਬੱਚਿਆਂ ਅਤੇ ਔਰਤਾਂ ਦੇ ਨਾਲ ਬੁਰੀ ਆਤਮਾ ਅਤੇ ਭੂਤ-ਪ੍ਰੇਤਾਂ ਨੂੰ ਨਠਾਉਣ ਲਈ, ਗੈਰ ਮਨੁੱਖੀ ਵਹਿਸ਼ੀ ਢੰਗ ਨਾਲ ਤਸੀਹੇ ਦਿੰਦੇ ਹਨ। ਉਹ ਮੈਡੀਕਲ ਇਲਾਜ ਦੇ ਨਾਂ 'ਤੇ ਲੋਕਾਂ ਨੂੰ ਮੂਰਖ ਬਣਾ ਕੇ ਉਨ੍ਹਾਂ ਤੋਂ ਮੋਟੀ ਰਾਸ਼ੀ ਦੀ ਠੱਗੀ ਮਾਰਦੇ ਹਨ।

ਉਨ੍ਹਾਂ ਨੇ ਇਸ ਗੱਲ 'ਤੇ ਅਫਸੋਸ ਪ੍ਰਗਟ ਕੀਤਾ ਹੈ ਕਿ ਕਾਨੂੰਨ ਵਿਵਸਥਾ ਬਣਾਏ ਰੱਖਣ ਦੀ ਜਿੰਮੇਵਾਰੀ ਏਜੰਸੀਆਂ ਵਲੋਂ ਇਸ ਤਰ੍ਹਾਂ ਦੀਆਂ ਗੈਰ ਕਾਨੂੰਨੀ ਸਰਗਰਮੀਆਂ 'ਤੇ ਰੋਕ ਲਗਾਉਣ ਅਤੇ ਉਨ੍ਹਾਂ 'ਤੇ ਠੱਲ੍ਹ ਪਾਉਣ ਵਾਸਤੇ ਇਸ ਤਰ੍ਹਾਂ ਦੇ ਧੰਦੇ ਵਿੱਚ ਸ਼ਾਮਲ ਲੋਕਾਂ ਦੇ ਵਿਰੁੱਧ ਕਾਰਵਾਈ ਕਰਨ ਵਿੱਚ ਬੁਰੀ ਤਰ੍ਹਾਂ ਨਾਲ ਅਸਫ਼ਲ ਸਿੱਧ ਹੋ ਰਹੀਆਂ ਹਨ, ਇਸ ਕਾਰਣ ਸਰਕਾਰੀ ਮਸ਼ੀਨਰੀ ਮਜ਼ਾਕ ਦਾ ਵਿਸ਼ਾ ਬਣ ਜਾਂਦੀ ਹੈ। ਕੇਂਦਰ ਸਰਕਾਰ ਵਲੋਂ ਭੇਜੇ ਗਏ ਪੱਤਰ ਵਿੱਚ ਸਾਰੇ ਰਾਜਾਂ ਅਤੇ ਕੇਂਦਰੀ ਸ਼ਾਸਿਤ ਖੇਤਰਾਂ ਦੇ ਗ੍ਰਹਿ ਸਕੱਤਰਾਂ ਨੂੰ ਕਿਹਾ ਗਿਆ ਹੈ ਕਿ ਸਾਰੀਆਂ ਰਾਜ ਸਰਕਾਰਾਂ ਆਪਣੇ ਅਧਿਕਾਰ ਖੇਤਰਾਂ ਵਿੱਚ ਇਨ੍ਹਾਂ ਸਮਾਜ ਵਿਰੋਧੀ ਸਰਗਰਮੀਆਂ 'ਤੇ ਰੋਕ ਲਗਾਉਣ ਦੇ ਲਈ ਕਾਨੂੰਨੀ ਵਿਵਸਥਾ ਬਣਾਏ ਰੱਖਣ ਲਈ ਜ਼ਿੰਮੇਵਾਰ ਏਜੰਸੀਆਂ ਨੂੰ ਜਿਆਦਾ ਸਰਗਰਮ ਕਰਨ ਅਤੇ ਇਸ ਤਰ੍ਹਾਂ ਦੀਆਂ ਸਰਗਰਮੀਆਂ ਵਿੱਚ ਸ਼ਾਮਲ ਲੋਕਾਂ ਦੇ ਵਿਰੁੱਧ ਸਖ਼ਤ ਤੋਂ ਸਖ਼ਤ ਕਾਰਵਾਈ ਕਰਨ। ਕੇਂਦਰੀ ਗ੍ਰਹਿ ਸਕੱਤਰ ਨੇ ਰਾਜ ਸਰਕਾਰਾਂ ਨੂੰ ਕਿਹਾ ਹੈ ਕਿ ਉਹ ਇਸ ਸੰਬੰਧ ਵਿੱਚ ਉਠਾਏ ਜਾਣ ਵਾਲੇ ਕਦਮਾਂ ਦੇ ਬਾਰੇ ਕੇਂਦਰ ਸਰਕਾਰ ਨੂੰ ਸੂਚਿਤ ਕਰਨ।

ਕੇਂਦਰ ਸਰਕਾਰ ਤੋਂ ਇਹ ਪੱਤਰ ਪ੍ਰਾਪਤ ਹੋਣ ਦੇ ਪਿੱਛੋਂ ਪੰਜਾਬ ਦੇ ਗ੍ਰਹਿ ਵਿਭਾਗ ਦੇ ਪ੍ਰਧਾਨ ਸਕੱਤਰ ਨੇ ਇਸ ਬਾਰੇ ਪੰਜਾਬ ਪੁਲਸ ਦੇ ਡਾਇਰੈਕਟਰ ਜਨਰਲ ਨੂੰ ਪੱਤਰ ਲਿਖ ਕੇ ਕਿਹਾ ਹੈ ਕਿ ਪੁਲਸ ਡਾਇਰੈਕਟਰ ਜਨਰਲ ਸਾਰੇ ਪੁਲਸ ਅਧਿਕਾਰੀਆਂ ਜਿਨ੍ਹਾਂ ਵਿੱਚ ਐਡੀਸ਼ਨਲ ਡਾਇਰੈਕਟਰ ਜਨਰਲ (ਕਾਨੂੰਨ ਵਿਵਸਥਾ), ਐਡੀਸ਼ਨਲ ਡਾਇਰੈਕਟਰ ਜਨਰਲ (ਇੰਟੈਲੀਜੈਂਸ), ਐਡੀਸ਼ਨਲ ਡੀ.ਜੀ.ਪੀ. (ਕਰਾਈਮ) 'ਸਾਰੇ ਜੋਨਲ ਪੁਲਸ ਇੰਸਪੈਕਟਰ ਜਨਰਲ, ਸਾਰੀਆਂ ਪੁਲਸ ਰੇਜਾਂ ਦੇ ਉਪ ਇੰਸਪੈਕਟਰ' ਜਨਰਲ ਆਫ ਪੁਲਸ ਅਤੇ ਜਿਲਿਆਂ ਦੇ ਸੀਨੀਅਰ ਪੁਲਸ ਕਪਤਾਨ ਦੀ ਰੋਕਥਾਮ ਕਰਨ ਸੰਬੰਧੀ ਐਕਸ਼ਨ ਟੇਕਨ ਰਿਪੋਰਟ ਲੈ ਕੇ (ਏ.ਟੀ.ਆਰ.) ਉਨ੍ਹਾਂ ਨੂੰ ਭੇਜਣ, ਤਾਂ ਜੋ ਇਸ ਬਾਰੇ ਕੇਂਦਰ ਸਰਕਾਰ ਨੂੰ ਜਾਣਕਾਰੀ ਭੇਜੀ ਜਾ ਸਕੇ।

# ਖ਼ੂਨ ਦੇ ਛਿੱਟੇ

ਚੰਨਣ ਵਾਂਦਰ

ਇਹ ਘਟਨਾ ਕੋਈ 15 ਸਾਲ ਪੁਰਾਣੀ ਹੈ। ਪੰਜਾਬ ਦੇ ਮਾਲਵੇ ਇਲਾਕੇ ਦਾ ਇੱਕ ਕਿਸਾਨ ਪਰਿਵਾਰ ਰੰਗੀਂ ਵਸਦਾ ਸੀ। ਪਰਿਵਾਰ ਦੇ ਮੁਖੀ ਬਜ਼ੁਰਗ ਪਤੀ ਪਤਨੀ ਤੋਂ ਇਲਾਵਾ ਉਹਨਾਂ ਦੇ ਤਿੰਨ ਲੜਕੇ ਸਨ ਜਿਹੜੇ ਵਿਆਹੇ ਵਰੇ ਤੇ ਬਾਲ ਬੱਚਿਆਂ ਵਾਲੇ ਸਨ। ਪਰਿਵਾਰ ਵਿੱਚ ਕਈ ਸਾਲਾਂ ਤੋਂ ਖ਼ੂਨ ਦੇ ਛਿੱਟੇ ਪੈਣ, 'ਚ ਦੁੱਧ ਆਉਣ ਤੇ ਆਟੇ 'ਚ ਰੰਗ ਆਉਣ ਦੀਆਂ ਰਹੱਸਮਈ ਘਟਨਾਵਾਂ ਵਾਪਰੀਆਂ ਸਨ। ਇੱਕ ਦਿਨ ਮੁਖ਼ੀ ਦੀ ਪਤਨੀ ਦੁੱਧ ਚੋਣ ਲੱਗੀ ਤਾਂ ਬਾਲਟੀ ਦੇ ਆਸੇ ਪਾਸੇ ਖ਼ੂਨ ਦੇ ਛਿੱਟੇ ਆ ਗਏ। ਫਿਰ ਇਹ ਖ਼ੂਨ ਦੇ ਛਿੱਟੇ ਭਾਂਡਿਆਂ ਤੇ ਵੀ ਆਉਣ ਲੱਗ ਪਏ। ਪਰਿਵਾਰ ਵਾਲੇ ਡਰ ਗਏ ਤੇ ਉਹਨਾਂ ਆਪਣੇ ਵੱਲੋਂ ਓਹੜ-ਪੋਹੜ ਸ਼ੁਰੂ ਕਰ ਦਿੱਤੀ। ਉਹਨਾਂ ਵਾਪਰਦੀਆਂ ਘਟਨਾਵਾਂ ਦੇ ਇਲਾਜ ਲਈ ਤਾਂਤਰਿਕਾਂ ਤੇ ਚੇਲਿਆਂ ਦੀ ਸ਼ਰਨ ਲਈ। ਉਹਨਾਂ ਦਾ ਇਲਾਜ ਵੀ ਚਲਦਾ ਰਿਹਾ ਤੇ ਨਾਲੋ ਨਾਲ ਘਟਨਾਵਾਂ ਵੀ ਵਾਪਰਦੀਆਂ ਰਹੀਆਂ। ਇੱਕ ਦਿਨ ਘਰ ਦੀਆਂ ਕੰਧਾਂ ਤੇ ਖ਼ੂਨ ਨਾਲ ਇਹ ਲਿਖਿਆ ਗਿਆ 'ਮੈਂ ਚੁੜੇਲ ਹਾਂ, ਤੁਹਾਡੇ ਘਰ ਦੇ ਕਿਸੇ ਜੀਅ ਨੂੰ ਨਾਲ ਲੈ ਕੇ ਜਾਵਾਂਗੀ।' ਘਰ ਵਿੱਚ ਡਰ ਦਾ ਮਾਹੌਲ ਬਣਨ ਲੱਗਾ। ਅਗਲੇ ਦਿਨ ਪਸ਼ੂਆਂ ਵਾਲੇ ਕਮਰੇ ਵਿੱਚ ਅੱਗ ਲੱਗ ਗਈ ਜਿਸ ਨਾਲ ਉੱਥੇ ਪਏ ਬੋਰੀਆਂ, ਗੱਟੇ ਤੇ ਟੋਕਰੇ ਮੱਚ ਗਏ। ਫਿਰ ਵੱਡੀ ਨੂੰਹ ਨੂੰ ਦੰਦਲ ਪੈ ਗਈ, ਉਹ ਉੱਚੀ-ਉੱਚੀ ਚੀਕਾਂ ਮਾਰਨ ਲੱਗੀ। ਥੋੜ੍ਹਾ ਹਨੇਰਾ ਹੋਇਆ ਤਾਂ ਵਿਹੜੇ 'ਚ ਸੁੱਕਣੇ ਪਾਏ ਕੱਪੜਿਆਂ ਨੂੰ ਅੱਗ ਲੱਗ ਗਈ ਤੇ ਸਾਰਾ ਪਿੰਡ ਇਕੱਠਾ ਹੋ ਗਿਆ। ਪਰਿਵਾਰ ਦੇ ਮੈਂਬਰ ਮਾਨਸਿਕ ਤੌਰ ਤੇ ਏਨਾ ਡਰ ਗਏ ਕਿ ਉਹ ਡਰ ਦੇ ਮਾਰੇ ਆਪਣੇ ਕਮਰਿਆਂ ਦੇ ਅੰਦਰ ਜਾਣ ਤੋਂ ਵੀ ਕੰਨੀ ਕਤਰਾਉਣ ਲੱਗੇ। ਸਾਲ ਭਰ ਇਹ ਘਟਨਾ ਕ੍ਰਮ ਚਲਦਾ ਰਿਹਾ। ਰਹੱਸਮਈ ਘਟਨਾਵਾਂ ਦਾ ਇਲਾਜ ਕਰਨ ਲਈ ਸਮੇਂ-ਸਮੇਂ ਤੇ ਆਏ ਤਾਂਤਰਿਕ ਅਤੇ ਚੇਲੇ ਉਹਨਾਂ ਦਾ ਆਰਥਿਕ ਸ਼ੋਸ਼ਣ ਤਾਂ ਕਰਦੇ ਰਹੇ ਪਰ ਇਲਾਜ ਤੋਂ ਹੱਥ ਖੜ੍ਹੇ ਕਰ ਗਏ। ਅਖ਼ੀਰ ਨੂੰ ਪਰਿਵਾਰ ਨੇ ਸਾਡੇ ਤੱਕ ਪਹੁੰਚ ਕੀਤੀ।

ਉਹਨਾਂ ਦੇ ਘਰ ਪਹੁੰਚ ਕੇ ਅਸੀਂ ਆਪਣੀ ਖ਼ੋਜ ਪੜਤਾਲ ਸ਼ੁਰੂ ਕੀਤੀ। ਮੁਖੀ ਦੀ ਪਤਨੀ ਨੇ ਦੱਸਿਆ ਕਿ ਪਹਿਲਾਂ 'ਕਸਰ' ਵੱਡੀ ਨੂੰਹ ਨੂੰ ਹੁੰਦੀ ਸੀ। ਉਸ ਨੂੰ ਬਹੁਤ ਦੁੱਖ਼ ਮਿਲਦਾ ਹੈ। ਜਦ ਉਹ ਲੈਟਰੀਨ ਜਾਂਦੀ ਹੈ ਤਾਂ ਉਸ ਦੇ ਸਾਰੇ ਕੱਪੜੇ ਉੱਡ ਜਾਂਦੇ ਹਨ ਤੇ ਫਿਰ ਮੈਂ ਉਸ ਨੂੰ ਨਵੇਂ ਕੱਪੜੇ ਦੇ ਕੇ ਆਉਂਦੀ ਹਾਂ। ਅਸੀਂ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਵੱਖੋ-ਵੱਖਰੀ ਗੱਲਬਾਤ ਕੀਤੀ। ਘਰ ਦਾ ਸਾਰਾ ਕੰਮ-ਕਾਰ ਕਿਵੇਂ ਚਲਦਾ ਹੈ ਇਸ ਬਾਰੇ ਵਿਸਥਾਰ ਨਾਲ ਜਾਣਿਆ। ਘਰ ਦੇ ਮੁਖੀ ਨੇ ਕੰਮ ਕਾਜ ਦੀ ਸਾਰੀ ਜ਼ਿੰਮੇਵਾਰੀ ਮੁੰਡਿਆਂ ਨੂੰ ਸੌਂਪੀ ਹੋਈ ਸੀ। ਪੈਸੇ ਟਕੇ ਦਾ ਇੰਚਾਰਜ ਵਿਚਕਾਰਲਾ ਮੁੰਡਾ ਸੀ। ਉਹ ਤੁਰਦਾ ਫਿਰਦਾ ਸੀ ਤੇ ਸਾਰੇ ਕੰਮ ਕਾਰ ਦੀ ਨਿਗਰਾਨੀ ਕਰਦਾ ਸੀ। ਉਸ ਦਾ ਵੱਡਾ ਅਤੇ ਛੋਟਾ ਭਰਾ ਸਾਰਾ ਕੰਮ ਸੰਭਾਲਦੇ ਸਨ। ਵੱਡੇ ਮੁੰਡੇ ਦੇ ਪਰਿਵਾਰ ਨੂੰ ਛੱਡ ਕੇ ਛੋਟੇ ਦੋਹਾਂ ਦੇ ਬੱਚੇ ਸ਼ਹਿਰ ਦੇ ਪਬਲਿਕ ਸਕੂਲ ਵਿੱਚ ਪੜ੍ਹਦੇ ਸਨ। ਔਰਤਾਂ ਨਾਲ ਹੋਈ ਗੱਲਬਾਤ ਤੋਂ ਸਥਿਤੀ ਕਾਫ਼ੀ ਸਾਫ਼ ਹੋ ਗਈ ਸੀ। ਮੁਖੀ ਦੀ ਪਤਨੀ ਅਨੁਸਾਰ ਘਰ ਦਾ ਸਾਰਾ ਕੰਮ-ਕਾਰ ਵੱਡੀ ਨੂੰਹ ਹੀ ਵੇਖਦੀ ਸੰਭਾਲਦੀ ਸੀ ਪਰ ਫਿਰ ਵੀ ਉਸ ਨੂੰ ਕੋਈ ਪਸੰਦ ਨਹੀਂ ਸੀ ਕਰਦਾ। ਅਸੀਂ ਉਸ ਨਾਲ ਕਾਫ਼ੀ ਲੰਮਾ ਸਮਾਂ ਗੱਲਬਾਤ ਕੀਤੀ। ਉਸ ਦਾ ਦਰਦ ਵੰਡਾਇਆ ਤੇ ਹਮਦਰਦੀ ਜਤਾਈ। ਜਦ ਉਸ ਨੂੰ ਇਹ ਲੱਗਣ ਲੱਗਾ ਕਿ ਅਸੀਂ ਉਸ ਨਾਲ ਸੱਚਮੁਚ ਹੀ ਦਰਦ ਵੰਡਾ ਰਹੇ ਹਾਂ ਤੇ ਉਸ ਦੀ ਮੱਦਦ ਕਰ ਸਕਦੇ ਹਾਂ ਤਾਂ ਉਹ ਆਪਣੇ ਆਪ ਹੀ ਆਪਣੀ ਹੱਡ-ਬੀਤੀ ਸੁਣਾਉਣ ਲੱਗੀ। ਉਸ ਨੇ ਦੁਖ਼ੀ ਮਨ ਨਾਲ ਦੱਸਿਆ ਕਿ ਭਾਵੇਂ ਅਸੀਂ ਤਿੰਨੋਂ ਸਕੀਆਂ ਭੈਣਾਂ ਹਾਂ ਪਰ ਛੋਟੀਆਂ ਦੋਵੇਂ ਮੇਰੇ ਨਾਲ ਕਿਸੇ ਤਰ੍ਹਾਂ ਦਾ ਕੋਈ ਸਹਿਯੋਗ ਨਹੀਂ ਕਰਦੀਆਂ। ਮੈਂ ਸਾਰਾ ਦਿਨ ਕੰਮ ਵਿੱਚ ਖ਼ਪਦੀ ਹਾਂ ਤੇ ਉਹ ਖ਼ਾ-ਪੀ ਕੇ ਕੂਲਰ ਛੱਡ ਕੇ ਸੁੱਤੀਆਂ ਰਹਿੰਦੀਆਂ ਹਨ। ਉਹ ਮੇਰੀ ਕੋਈ ਪਰਵਾਹ ਨਹੀਂ ਕਰਦੀਆਂ ਤੇ ਪਰਿਵਾਰ ਵਾਲੇ ਉਹਨਾਂ ਨੂੰ ਹੀ ਚੰਗਾ ਸਮਝਦੇ ਹਨ। ਮੇਰੇ ਘਰ ਵਾਲਾ ਕੁਝ ਸਿਧਰਾ ਹੈ ਤੇ 'ਰੱਬ' ਦੀਆਂ ਦਿੱਤੀਆਂ ਖਾਣ ਵਾਲਾ ਹੈ। ਉਹ ਵੀ ਮੇਰੇ ਵਾਂਗੂ ਸਾਰਾ ਦਿਨ ਖ਼ੇਤ ਵਿੱਚ ਕੰਮ ਕਰਦਾ ਰਹਿੰਦਾ ਹੈ। ਸਾਡੇ ਦੋਹਾਂ ਤੋਂ ਬਿਨਾਂ ਛੋਟੇ ਦੋਵੇਂ ਮਸਤੀ ਮਾਰਦੇ ਹਨ ਤੇ ਖੁੱਲ੍ਹਾ ਖਾਂਦੇ ਪੀਂਦੇ ਹਨ। ਦੋਵਾਂ ਦੇ ਬੱਚੇ ਵੀ ਚੰਗੇ ਸਕੂਲਾਂ ਵਿੱਚ ਪੜ੍ਹਦੇ ਹਨ ਪਰ ਸਾਡੇ ਸਰਕਾਰੀ ਸਕੂਲ ਵਿੱਚ। ਮੇਰੇ ਵੱਲੋਂ ਸਾਰਾ ਦਿਨ ਕੰਮ ਕਰਨ ਦੇ ਬਾਵਜੂਦ ਵੀ ਸੱਸ ਕੀਤੇ ਕੰਮ ਵਿੱਚ ਬੇਲੋੜੀ ਟੋਕਾ-ਟਾਕੀ ਕਰਦੀ ਹੈ। ਦੋਵੇਂ ਭੈਣਾਂ ਮੇਰੇ ਤੇ ਹੱਸ ਛੱਡਦੀਆਂ ਹਨ। ਜੇਕਰ ਮੇਰੀ ਕੋਈ ਸੁਣਨ ਵਾਲਾ ਹੋਵੇ ਤਾਂ ਕਿਸੇ ਨੂੰ ਦੱਸਾਂ।

ਜਦ ਅਸੀਂ ਘਰ 'ਚ ਵਾਪਰਦੀਆਂ ਘਟਨਾਵਾਂ ਬਾਰੇ ਉਸ ਨੂੰ ਪੁੱਛਿਆ ਤਾਂ ਉਹ ਕੁਝ ਸਮਾਂ ਚੁੱਪ ਰਹੀ ਤੇ ਫਿਰ ਸਾਡੇ ਵੱਲੋਂ ਇਹ ਯਕੀਨ ਦਿਵਾਉਣ ਤੇ ਕਿ ਅਸੀਂ ਹਰ ਹੀਲੇ ਤੈਨੂੰ ਤੇਰਾ ਬਣਦਾ ਮਾਣ ਸਤਿਕਾਰ ਦਿਵਾਵਾਂਗੇ ਤੇ ਘਰ ਦੇ ਕੰਮ-ਕਾਰ ਦੀ ਵੀ ਵੰਡ ਕਰਵਾ ਦਿਆਂਗੇ। ਸਾਡੇ ਵੱਲੋਂ ਵਾਰ-ਵਾਰ ਵਿਸ਼ਵਾਸ ਦਿਵਾਉਣ ਤੇ ਉਸ ਨੇ ਹੌਲੀ-ਹੌਲੀ ਦੱਸਣਾ ਸ਼ੁਰੂ ਕੀਤਾ। ਇੱਕ ਦਿਨ ਜਦ ਮੈਂ ਦੁਖ਼ੀ ਤੇ ਭਰੇ ਮਨ ਨਾਲ ਸਵੇਰੇ ਉੱਠ ਕੇ ਘਰ ਦਾ ਵਿਹੜਾ ਸਾਫ਼ ਕਰ ਰਹੀ ਸਾਂ ਤਾਂ ਮੈਨੂੰ ਕਿਸੇ ਪੰਛੀ ਦਾ ਛੋਟਾ ਬੱਚਾ ਮਰਿਆ ਨਜ਼ਰ ਆਇਆ। ਆਸ ਪਾਸ ਉਸ ਦਾ ਖ਼ੂਨ ਖਿਲਰਿਆ ਪਿਆ ਸੀ। ਮੇਰੇ ਬੌਕਰ ਮਾਰਨ ਤੇ ਖ਼ੂਨ ਆਸੇ ਪਾਸੇ ਦੂਰ ਤੱਕ ਖ਼ਿੰਡ ਗਿਆ। ਜਦ ਮੇਰੀ ਸੱਸ ਤੇ ਪਰਿਵਾਰ ਦੇ ਬਾਕੀ ਮੈਂਬਰ ਉੱਠੇ ਤਾਂ ਉਹ ਖ਼ੂਨ ਵੇਖ਼ ਕੇ ਡਰ ਗਏ। ਉਹਨਾਂ ਦੇ ਇਸ ਡਰ ਨੂੰ ਵੇਖ਼ ਕੇ ਮੇਰੇ ਮਨ ਵਿੱਚ ਉਹਨਾਂ ਨੂੰ ਸਬਕ ਸਿਖਾਉਣ ਦੀ ਵਿਉਂਤ ਆਈ। ਮੈਂ ਰੰਗ ਦੀ ਟਿੱਕੀ ਮੰਗਵਾ ਲਈ ਤੇ ਉਸ ਨੂੰ ਆਟੇ ਵਿੱਚ ਪਾਉਣ ਲੱਗ ਪਈ। ਦੁੱਧ ਦੀ ਬਾਲਟੀ ਤੇ ਦੁੱਧ ਵਿਚਲਾ ਰੰਗ ਵੀ ਰੰਗ ਦੀ ਟਿੱਕੀ ਵਾਲਾ ਹੁੰਦਾ ਸੀ। ਜਦ ਅਜਿਹਾ ਵਾਪਰਨ ਲੱਗਾ ਤਾਂ ਸਾਰਿਆਂ ਦੀ ਭਾਅ ਦੀ ਬਣ ਗਈ। ਸਾਰੇ ਚੇਲਿਆਂ ਕੋਲ ਭੱਜਣ ਲੱਗੇ। ਚੇਲੇ ਘਰ 'ਚ ਆਉਂਦੇ ਜਾਂਦੇ ਰਹੇ ਪਰ ਮੈਂ ਆਪਣਾ ਕੰਮ ਵੀ ਕਰਦੀ ਰਹੀ। ਕੰਧ ਉੱਪਰ ਚੁੜੇਲ ਵਾਲੀ ਗੱਲ ਵੀ ਮੈਂ ਰੰਗ ਵਾਲੀ ਟਿੱਕੀ ਨਾਲ ਹੀ ਲਿਖੀ ਸੀ। ਮੈਨੂੰ ਪਤਾ ਸੀ ਕਿ ਮੈਂ ਇਹ ਸਾਰਾ ਕੁਝ ਗ਼ਲਤ ਕਰ ਰਹੀ ਹਾਂ ਪਰ ਮੇਰੇ ਕੋਲ ਦੁਖ਼ੀ ਮਨ ਨੂੰ ਸ਼ਾਂਤ ਕਰਨ ਦਾ ਕੋਈ ਹੋਰ ਤਰੀਕਾ ਵੀ ਨਹੀਂ ਸੀ। ਘਟਨਾਵਾਂ ਨੂੰ ਕਰਨ ਦੀ ਜ਼ਿੰਮੇਵਾਰੀ ਤਾਂ ਉਸ ਨੇ ਕਬੂਲ ਹੀ ਲਈ ਸੀ। ਉਸ ਨੇ ਕਿਹਾ ਕਿ ਉਹ ਹਰ ਤਰ੍ਹਾਂ ਨਾਲ ਪਰਿਵਾਰ ਨੂੰ ਅੱਗੇ ਵਧਣਾ ਦੇਖਣਾ ਚਾਹੁੰਦੀ ਹੈ ਪਰ ਉਸ ਨਾਲ ਹੋ ਰਹੀ ਬੇਇਨਸਾਫ਼ੀ ਦਾ ਕੋਈ ਹੱਲ ਹੋਣਾ ਚਾਹੀਦਾ ਹੈ।

ਸਮੁੱਚੇ ਮਸਲੇ ਸਬੰਧੀ ਜਦ ਅਸੀਂ ਘਰ ਦੇ ਮੁਖੀ ਨਾਲ ਗੱਲ ਕੀਤੀ ਤਾਂ ਕੰਮ ਦੀ ਠੀਕ ਨਾਲ ਵੰਡ ਕਰਨ ਸਬੰਧੀ ਉਹ ਸਾਡੇ ਨਾਲ ਛੇਤੀ ਹੀ ਸਹਿਮਤ ਹੋ ਗਿਆ। ਘਰ ਦੀਆਂ ਤਿੰਨੇ ਔਰਤਾਂ ਕੰਮ ਵੰਡ ਕੇ ਕਰਨਗੀਆਂ ਤੇ ਘਰ ਦੇ ਸਾਰੇ ਮੈਂਬਰਾਂ ਨਾਲ ਇੱਕੋ ਜਿਹਾ ਵਤੀਰਾ ਅਪਣਾਇਆ ਜਾਵੇਗਾ। ਵੱਡੇ ਮੁੰਡੇ ਦੇ ਬੱਚਿਆਂ ਨੂੰ ਵੀ ਉਹਨਾਂ ਦੀ ਮੰਗ ਅਨੁਸਾਰ ਸ਼ਹਿਰ ਦੇ ਕਿਸੇ ਸਕੂਲ ਵਿੱਚ ਪੜ੍ਹਨ ਲਗਾ ਦਿੱਤਾ ਜਾਵੇਗਾ। ਇਹ ਫ਼ੈਸਲਾ ਜਦ ਅਸੀਂ ਵੱਡੀ ਨੂੰਹ ਨੂੰ ਦੱਸਿਆ ਤਾਂ ਉਸ ਨੇ ਅੱਗੇ ਤੋਂ ਘਟਨਾਵਾਂ ਨਾ ਕਰਨ ਦਾ ਵਾਅਦਾ ਕੀਤਾ। ਇੱਕ ਮਹੀਨੇ ਬਾਅਦ ਜਦ ਮੁੜ ਅਸੀਂ ਉਸ ਘਰ ਗਏ ਤਾਂ ਵਾਪਰਨ ਵਾਲੀਆਂ ਰਹੱਸਮਈ ਘਟਨਾਵਾਂ ਮੁਕੰਮਲ ਰੂਪ ਵਿੱਚ ਬੰਦ ਸਨ। ਘਰ ਦਾ ਸਮੁੱਚਾ ਮਾਹੌਲ ਬਦਲ ਗਿਆ ਸੀ। ਘਰ ਦੀਆਂ ਤਿੰਨੇ ਨੂੰਹਾਂ ਕੰਮ ਕਾਰ ਲੱਗੀਆਂ ਹੋਈਆਂ ਸਨ। ਸਾਰੇ ਪਰਿਵਾਰ ਮੈਂਬਰ ਖ਼ੁਸ਼ ਸਨ। ਅਸੀਂ ਚਾਹ-ਪਾਣੀ ਪੀ ਕੇ ਵਾਪਸ ਪਰਤ ਆਏ।

## ਅੰਧ-ਵਿਸ਼ਵਾਸ ਦਾ ਭੂਤ

ਮਾਸਟਰ ਪਰਮਵੇਦ

ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਅੰਧ ਵਿਸ਼ਵਾਸੀ ਪਰਿਵਾਰਾਂ ਦੇ ਬੱਚੇ ਕਾਲਪਨਿਕ ਚੀਜ਼ਾਂ ਨੂੰ ਅਸਲੀ ਜਾਣ ਕੇ ਉਹਨਾਂ ਤੋਂ ਡਰਦੇ ਰਹਿੰਦੇ ਹਨ। ਉਹਨਾਂ ਦੀ ਇਸ ਅਗਿਆਨਤਾ ਦਾ ਲਾਹਾ ਸ਼ੈਤਾਨ ਲੋਕ ਲੈਂਦੇ ਹਨ। ਕਈ ਸਾਲ ਪਹਿਲਾਂ ਦੀ ਗੱਲ ਹੈ ਜਦ ਮੈਂ ਲਹਿਰਾਗਾਗਾ ਇਕਾਈ ਵਿੱਚ ਕੰਮ ਕਰਦਾ ਸੀ। ਨੇੜਲੇ ਪਿੰਡ ਦੀ ਇੱਕ ਨੌਜਵਾਨ ਕੁੜੀ ਕਲਪਿਤ ਭੂਤਾਂ ਪ੍ਰੇਤਾਂ ਦੇ ਡਰ ਤੋਂ ਬੁਰੀ ਤਰ੍ਹਾਂ ਪੀੜਤ ਸੀ। ਉਹ ਬਹੁਤ ਘੱਟ ਖਾਂਦੀ ਸੀ ਤੇ ਹਰ ਸਮੇਂ ਆਪਣੇ ਆਪ ਨੂੰ ਭੂਤਾਂ ਪ੍ਰੇਤਾਂ ਵਿੱਚ ਘਿਰੀ ਹੋਈ ਮਹਿਸੂਸ ਕਰਦੀ ਸੀ। ਉਹ ਇਸ ਡਰ ਕਰਕੇ ਸਿਰ ਵੀ ਮਾਰਨ ਲੱਗ ਪਈ ਤੇ ਅਜਿਹੀ ਅਵਸਥਾ ਵਿੱਚ ਉਹ ਬਦਲੀ ਹੋਈ ਆਵਾਜ਼ ਵਿੱਚ ਗੱਲ ਕਰਦੀ। ਜਦ ਉਸ ਨੂੰ ਉਸ ਦੀ ਚਾਹਤ ਬਾਰੇ ਪੁੱਛਿਆ ਜਾਂਦਾ ਤਾਂ ਉਹ 'ਚੁੜੇਲਾਂ' ਦੇ ਰੂਪ 'ਚ ਆਵਾਜ਼ ਦਿੰਦੀ ਕਿ ਅਸੀਂ ਇਸ ਨੂੰ ਨਾਲ ਲੈ ਕੇ ਜਾਣਾ ਹੈ। ਲੜਕੀ ਦੇ ਇਲਾਜ ਲਈ ਘਰ ਦਿਆਂ ਨੇ ਹਜ਼ਾਰਾਂ ਰੁਪਏ ਸਾਧ ਸਿਆਣਿਆਂ ਦੀਆਂ ਚੌਂਕੀਆਂ ਤੇ ਭੇਂਟਾ ਦੇ ਰੂਪ 'ਚ ਖਰਚ ਕਰ ਦਿੱਤੇ ਪਰ ਕੁੜੀ ਦੀ ਹਾਲਤ ਵਿੱਚ ਕੋਈ ਫਰਕ ਨਾ ਪਿਆ। ਜਦ ਉਸ ਦਾ ਵਾਹ ਸਾਡੇ ਨਾਲ ਪਿਆ ਤਾਂ ਉਹ ਉਸ ਸਮੇਂ ਬੇਹੋਸ਼ੀ ਦੀ ਹਾਲਤ ਵਿੱਚ ਸੀ। ਹੋਸ਼ ਵਿੱਚ ਆਉਣ ਤੇ ਅਸੀਂ ਉਸ ਨਾਲ ਗੱਲਬਾਤ ਕੀਤੀ ਤੇ ਉਸ ਦਾ ਪਿਛੋਕੜ ਜਾਣਿਆ। ਉਸ ਨੇ ਦੱਸਿਆ ਕਿ ਇੱਕ ਦਿਨ ਉਹ ਮਿੱਠਾ ਖ਼ਾ ਕੇ ਘਰੋਂ ਬਾਹਰ ਗਈ ਤਾਂ ਘਰ ਦੇ ਵਹਿਮੀ ਮਾਹੌਲ ਕਰਕੇ ਉਸ ਦੇ ਮਨ 'ਚ ਇਹ ਗੱਲ ਪਈ ਸੀ ਕਿ ਜੇਕਰ ਮਿੱਠਾ ਖ਼ਾ ਕੇ ਬਾਹਰ ਜਾਈਏ ਤਾਂ ਬਦਰੂਹਾਂ ਚਿੰਬੜ ਜਾਂਦੀਆਂ ਹਨ। ਇਹ ਸੋਚ ਕੇ ਉਹ ਮਾਨਸਿਕ ਰੋਗ ਦਾ ਸ਼ਿਕਾਰ ਹੋ ਗਈ ਤੇ ਰਹਿੰਦੀ ਕਸਰ ਚੇਲਿਆਂ ਨੇ ਪੂਰੀ ਕਰ ਦਿੱਤੀ। ਅਸੀਂ ਉਸ ਨੂੰ ਸੰਮੋਹਕ ਨੀਂਦ ਵਿੱਚ ਲਿਜਾ ਕੇ ਯੋਗ ਸੁਝਾਅ ਦਿੱਤੇ ਤੇ ਉਸ ਦੇ ਮਨ ਵਿੱਚੋਂ ਸਭ ਤਰ੍ਹਾਂ ਦੇ ਭਰਮ ਭੁਲੇਖ਼ੇ ਦੂਰ ਕਰ ਦਿੱਤੇ।

...ਪੰਨਾ 36 ਦੀ ਬਾਕੀ

ਰੋਗ ਵੀ ਬਾਕੀ ਰੋਗਾਂ ਵਾਂਗ ਹੀ ਹੈ ਤੇ ਇਸ ਦਾ ਵੀ ਇਲਾਜ ਹੈ। ਇਸ ਰੋਗ ਦਾ ਇਲਾਜ ਮਨੋਰੋਗ ਮਾਹਰ ਡਾਕਟਰਾਂ ਤੋਂ ਕਰਵਾਉਣਾ ਚਾਹੀਦਾ ਹੈ। ਇਸ ਦੇ ਇਲਾਜ ਦੀਆਂ ਪ੍ਰਣਾਲੀਆਂ ਵੱਖ-ਵੱਖ ਹਨ।

**ਦਵਾਈਆਂ :** ਅੱਜ-ਕੱਲ੍ਹ ਇਸ ਬਿਮਾਰੀ ਦੇ ਇਲਾਜ ਲਈ ਕਈ ਤਰ੍ਹਾਂ ਦੀਆਂ ਦਵਾਈਆਂ ਉਪਲਬਧ ਹਨ ਪਰ ਸਮਝਣ ਵਾਲੀ ਗੱਲ ਇਹ ਹੈ ਇਹਨਾਂ ਦਵਾਈਆਂ ਦਾ ਅਸਰ ਆਮ ਤੌਰ ਤੇ 10-15 ਦਿਨ ਬਾਅਦ ਹੀ ਸ਼ੁਰੂ ਹੁੰਦਾ ਹੈ। ਕਈ ਵਾਰ ਇੱਕ ਦਵਾਈ ਅਸਰ ਨਹੀਂ ਕਰਦੀ ਤਾਂ ਦਵਾਈ ਬਦਲ ਕੇ ਜਾਂ ਨਾਲ ਹੋਰ ਦਵਾਈ ਜੋੜ ਕੇ ਮਰੀਜ਼ ਨੂੰ ਠੀਕ ਕੀਤਾ ਜਾ ਸਕਦਾ ਹੈ।

**ਬਿਜਲੀ ਰਾਹੀਂ ਇਲਾਜ :(ECT) :** ਇਹ ਇਲਾਜ ਅੱਜ ਕੱਲ੍ਹ ਬਹੁਤ ਹੀ ਘੱਟ ਵਰਤੋਂ ਵਿੱਚ ਆਉਂਦਾ ਹੈ। ਇਸ ਇਲਾਜ ਦੀ ਜਰੂਰਤ ਉਸ ਵਕਤ ਹੀ ਹੁੰਦੀ ਹੈ ਜਦੋਂ ਮਰੀਜ਼ ਦਵਾਈ ਨਾਲ ਠੀਕ ਨਾ ਹੋਵੇ ਤੇ ਜਾਂ ਉਸ ਤੋਂ ਦਵਾਈ ਝੱਲੀ ਨਾ ਜਾਵੇ।

**ਮਨੋ ਵਿਗਿਆਨਕ ਇਲਾਜ :** ਇਸ ਪ੍ਰਣਾਲੀ ਰਾਹੀਂ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਵਿਕਾਰ ਪੈਦਾ ਕਰਨ ਦੇ ਕਾਰਣ ਜੇ ਦੂਰ ਹੋ ਸਕਣ ਤਾਂ ਉਹਨਾਂ ਨੂੰ ਦੂਰ ਕੀਤਾ ਜਾਵੇ। ਪਰਿਵਾਰ ਦੇ ਮੈਂਬਰਾਂ ਨੂੰ ਰੋਗੀ ਪ੍ਰਤੀ ਵਿਵਹਾਰ ਵਿੱਚ ਤਬਦੀਲੀ ਲਿਆਉਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਮਰੀਜ਼ ਨੂੰ ਆਪਣੀ ਸੋਚ ਬਦਲਣ ਲਈ ਮਸ਼ਵਰਾ ਦਿੱਤਾ ਜਾਂਦਾ ਹੈ।

**ਯਾਦ ਰੱਖਣ ਯੋਗ ਗੱਲਾਂ :** ਮਾਨਸਿਕ ਰੋਗ ਵੀ ਆਮ ਰੋਗਾਂ ਦੀ ਤਰ੍ਹਾਂ ਹੀ ਹੈ ਤੇ ਇਨ੍ਹਾਂ ਦਾ ਇਲਾਜ ਸੰਭਵ ਹੈ। ਇਹਨਾਂ ਦਵਾਈਆਂ ਦੀ ਮਰੀਜ਼ ਨੂੰ ਆਦਤ ਨਹੀਂ ਪੈਂਦੀ। ਡਾਕਟਰ ਦੀ ਸਲਾਹ ਤੋਂ ਬਿਨਾਂ ਦਵਾਈ ਨਾ ਘਟਾਓ ਤੇ ਨਾ ਹੀ ਬੰਦ ਕਰੋ। ਮਰੀਜ਼ ਦੇ ਇਲਾਜ ਲਈ ਉਸ ਦੇ ਪਰਿਵਾਰ ਮੈਂਬਰਾਂ ਤੇ ਦੋਸਤਾਂ ਦਾ ਸਹਿਯੋਗ ਬਹੁਤ ਸਹਾਇਕ ਸਿੱਧ ਹੁੰਦਾ ਹੈ।

ਸਹਾਇਕ ਪ੍ਰੋਫ਼ੈਸਰ, ਮਨੋਰੋਗ ਵਿਭਾਗ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ, ਫਰੀਦਕੋਟ। 98556-15732

## ਸੁਸਾਇਟੀ ਲਈ ਸਹਾਇਤਾ

1. ਰਾਮ ਪ੍ਰਸਾਦ ਸਪੁੱਤਰ ਸ਼੍ਰੀ ਜੈ ਰਾਮ ਮੱਲਣ :5000/-
ਬੀੜ ਬੰਗੀਆਂ ਜਿਉਣਾ (ਪੈਰਿਸ)
ਸੀਮਾ ਰਾਣੀ ਪੁੱਤਰੀ ਸ਼੍ਰੀ ਮੋਹਨ ਲਾਲ
ਸੰਗਢੇਸੀਆਂ ਨਾਲ ਵਿਆਹ ਦੀ ਖ਼ੁਸ਼ੀ 'ਚ
2. ਹਰਨੇਕ ਸਿੰਘ ਵਿਨੀਪੈੱਗ (ਕੈਨੇਡਾ) : 3000/-
ਪੂਜਨੀਕ ਮਾਤਾ ਦੀ ਯਾਦ ਵਿੱਚ
3. ਬਿਪਨ ਗੁਪਤਾ, ਭਦੌੜ : 2500/-
ਪੂਜਨੀਕ ਮਾਤਾ ਪੁਸ਼ਪਾ ਰਾਣੀ ਪਤਨੀ
ਸ਼੍ਰੀ ਸੋਮ ਨਾਥ ਗੁਪਤਾ ਦੀ ਯਾਦ ਵਿੱਚ
4. ਲਵਕੇਸ਼ ਪ੍ਰਾਸ਼ਰ ਇੰਗਲੈਂਡ : 2000/-
5. ਬਲਦੇਵ ਸਿੰਘ ਤਰਕਸ਼ੀਲ ਆਗੂ : 1100/-
ਪਿਤਾ ਜੀ ਦੇ ਸ਼ੋਕ ਸਮਾਗਮ 'ਤੇ
6. ਸੁਖਵਿੰਦਰ ਜਲਾਲ : 200/-
ਬੇਟੀ ਦੇ ਜਨਮ ਦਿਨ ਤੇ

# ਕਾਲੇ ਧਨ ਨੂੰ ਸਫ਼ੈਦ ਬਣਾਉਂਦੇ ਬਾਬੇ

ਬਲਬੀਰ ਚੰਦ ਲੌਂਗੋਵਾਲ

ਮਾਇਆ ਨੂੰ 'ਨਾਗਣੀ' ਕਹਿਣ ਵਾਲੇ ਅਤੇ ਲੋਕਾਂ ਨੂੰ ਮਾਇਆ ਦੇ ਮੋਹ ਤੋਂ ਦੂਰ ਰਹਿਣ ਦਾ ਉਪਦੇਸ਼ ਦੇਣ ਵਾਲੇ ਬਾਬੇ, ਆਪ ਇਸ ਪੱਧਰ ਤੱਕ ਮਾਇਆ ਦੇ ਮੋਹ ਵਿੱਚ ਗ੍ਰਸੇ ਹੋਏ ਹਨ ਕਿ ਉਹ ਮੋਟਾ ਕਮਿਸ਼ਨ ਲੈ ਕੇ ਸਨਅਤਕਾਰਾਂ ਦੇ ਕਾਲੇ ਧਨ ਨੂੰ ਸਫ਼ੈਦ ਵਿੱਚ ਬਦਲਣ ਦਾ ਕਾਲਾ ਧੰਦਾ ਕਰ ਰਹੇ ਹਨ। ਇੱਕ ਟੀ.ਵੀ. ਚੈਨਲ ਆਈ.ਬੀ.ਐੱਨ.-7 ਵੱਲੋਂ ਇੱਕ ਸਟਿੰਗ ਆਪ੍ਰੇਸ਼ਨ (ਕੋਬਰਾ ਆਪ੍ਰੇਸ਼ਨ) ਰਾਹੀਂ ਰਾਸ਼ਟਰੀ ਪੱਧਰ ਦੀ ਪ੍ਰਸਿੱਧੀ ਪ੍ਰਾਪਤ ਬਾਬਿਆਂ ਨੂੰ ਸਰਮਾਏਦਾਰਾਂ ਦੀ ਦੋ ਨੰਬਰ ਦੀ ਕਮਾਈ ਨੂੰ ਆਪਣੇ ਧਾਰਮਿਕ ਟਰੱਸਟਾਂ ਰਾਹੀਂ ਇੱਕ ਨੰਬਰ ਦੀ ਕਰਨ ਬਦਲੇ ਮੋਟੀ ਕਮਿਸ਼ਨ ਮੰਗਦੇ ਵਿਖਾਇਆ ਗਿਆ ਹੈ।

ਪਾਇਲਟ ਬਾਬੇ ਦੇ ਨਾਂ ਨਾਲ ਜਾਣਿਆ ਜਾਂਦਾ ਕਪਿਲ ਅਦਵੈਤ ਜੋ ਕਿ ਹਵਾਈ ਫ਼ੌਜ ਵਿੱਚ ਵਿੰਗ ਕਮਾਂਡਰ ਰਹਿ ਚੁੱਕਾ ਹੈ, ਨੂੰ 10 ਕਰੋੜ ਦੇ ਕਾਲੇ ਧਨ ਨੂੰ ਇੱਕ ਨੰਬਰ ਦਾ ਕਰਨ ਲਈ ਤਿੰਨ ਕਰੋੜ ਮੰਗਦੇ ਵਿਖਾਇਆ ਗਿਆ ਹੈ। ਇਸ ਬਾਬੇ ਦੇ ਇੱਕ ਏਜੰਟ ਜੋਤੀ ਨੂੰ ਸੌਦਾ ਸਿਰੇ ਚੜ੍ਹਾਉਣ ਬਦਲੇ 30 ਲੱਖ ਰੁਪਏ ਮੰਗਦੇ ਦਰਸਾਇਆ ਗਿਆ ਹੈ। ਰਾਮ ਜਨਮ ਭੂਮੀ ਟਰੱਸਸ ਦੇ ਚੇਅਰਮੈਨ ਵੇਦਾਂਤੀ ਮਹਾਰਾਜ ਕੋਲ ਸਟਿੰਗ ਅਪ੍ਰੇਸ਼ਨ ਦੀ ਟੀਮ ਖ਼ੁਦ ਆਪ ਸਨਅਤਕਾਰ ਬਣਕੇ ਗਈ। ਵੇਦਾਂਤੀ 'ਮਹਾਰਾਜ' ਨੇ ਕਿਹਾ ਕਿ ਜੇ ਤੁਸੀਂ 5 ਕਰੋੜ ਰੁਪਏ ਨੂੰ ਇੱਕ ਨੰਬਰ ਦੀ ਕਮਾਈ ਵਿੱਚ ਤਬਦੀਲ ਕਰਵਾਉਣਾ ਚਾਹੋਗੇ ਤਾਂ ਮੈਨੂੰ ਕਿੰਨਾ ਹਿੱਸਾ ਦਿਓਗੇ? ਟੀਮ ਨੇ ਕਿਹਾ, ਡੇਢ ਕਰੋੜ। ਇਸ ਸੌਦੇ ਨੂੰ ਨਕਾਰਦੇ ਹੋਏ ਵੇਦਾਂਤੀ ਨੇ ਪਹਿਲਾਂ ਤਿੰਨ ਕਰੋੜ ਮੰਗੇ ਤੇ ਫਿਰ ਦੋ ਕਰੋੜ ਤੇ ਆ ਗਏ। ਟੀਮ ਵੱਲੋਂ ਇਹ ਕਹਿਣ ਤੇ ਕਿ ਕੁੱਲ ਪੈਸੇ ਤੇ ਵਟਾਏ ਪੈਸੇ ਵਿੱਚ ਕੁਝ ਤਾਂ ਫਰਕ ਹੋਣਾ ਚਾਹੀਦਾ ਹੈ ਤਾਂ ਜਵਾਬ ਵਿੱਚ ਵੇਦਾਂਤੀ ਨੇ ਆਖਿਆ ਕਿ ਜੇਕਰ ਤੁਸੀਂ ਹੋਰ ਛੋਟ ਲੈਣਾ ਚਾਹੁੰਦੇ ਹੋ ਤਾਂ ਇਹ ਪੈਸਾ ਤੁਸੀਂ ਮੇਰੇ ਇੱਕ ਹੋਰ ਟਰੱਸਟ ਮਾਤਰੀ ਸੇਵਾ ਟਰੱਸਟ ਦੇ ਨਾਂ ਤੇ ਵਟਾ ਲਵੋ। ਉਸ ਨੇ ਇਹ ਵੀ ਕਿਹਾ ਕਿ ਰਾਮ ਜਨਮ ਭੂਮੀ ਟਰੱਸਟ ਇੱਕ ਅੰਤਰ ਰਾਸ਼ਟਰੀ ਟਰੱਸਟ ਹੈ ਤੇ ਇਸ ਤੇ ਸੀ.ਬੀ.ਆਈ. ਦੀ ਨਜ਼ਰ ਹੈ। ਜੇ ਪੈਸਾ ਇਸ ਟਰੱਸਟ ਵਿੱਚ ਪਾ ਦਿੱਤਾ ਤਾਂ ਉੱਥੋਂ ਤੁਹਾਨੂੰ ਇੱਕ ਪੈਸਾ ਵੀ ਨਹੀਂ ਮਿਲਣਾ ਇਸ ਲਈ ਮੈਂ ਅਜਿਹੇ ਕੰਮਾਂ ਵਾਸਤੇ ਆਪਣਾ ਮਾਤਰੀ ਸੇਵਾ ਟਰੱਸਟ ਬਣਾਇਆ ਹੋਇਆ ਹੈ। ਇਹ ਵੇਦਾਂਤੀ ਮਹਾਰਾਜ ਸੰਸਦ ਦਾ ਮੈਂਬਰ ਵੀ ਰਹਿ ਚੁੱਕਾ ਹੈ ਤੇ ਇਸ ਦਾ ਅਸਲ ਨਾਂ ਡਾ.ਰਾਮ ਵਿਲਾਸ ਵੇਦਾਂਤੀ ਹੈ। ਟੀ.ਵੀ. ਚੈਨਲ ਵੱਲੋਂ ਬੇਨਕਾਬ ਕੀਤੇ ਜਾਣ ਤੋਂ ਬਾਅਦ ਇਨ੍ਹਾਂ ਬਾਬਿਆਂ ਖਿਲਾਫ਼ ਦੇਸ਼ ਭਰ ਵਿੱਚ ਪ੍ਰਦਰਸ਼ਨ ਵੀ ਹੋਏ ਹਨ। ਕਾਨ੍ਹਪੁਰ ਦੇ ਲੋਕਾਂ ਨੇ ਤਾਂ ਪਾਇਲਟ ਬਾਬੇ ਦਾ ਪੁਤਲਾ ਵੀ ਫ਼ੂਕਿਆ।

ਸਵਾਮੀ ਪ੍ਰਗਿਆਨੰਦ ਤੇ ਅਚਾਰੀਆ ਪ੍ਰਮੋਦ ਦੀ ਸਥਿਤੀ ਉਸ ਸਮੇਂ ਹਾਸੋਹੀਣੀ ਹੋ ਗਈ ਜਦੋਂ ਇਨ੍ਹਾਂ ਦੋਵਾਂ ਬਾਬਿਆਂ ਨੇ ਪਾਇਲਟ ਬਾਬਾ ਅਤੇ ਵੇਦਾਂਤੀ ਮਹਾਰਾਜ ਦੀਆਂ ਕਾਲੀਆਂ ਕਰਤੂਤਾਂ ਤੇ ਟਿੱਪਣੀ ਕਰਨ ਲਈ ਬੁਲਾਇਆ ਗਿਆ। ਇਨ੍ਹਾਂ ਦੋਵਾਂ ਨੇ ਜੰਮ ਕੇ ਭੜਾਸ ਕੱਢੀ ਤੇ ਆਖਿਆ ਕਿ ਵੇਦਾਂਤੀ ਤੇ ਪਾਇਲਟ ਨੂੰ ਧੋਖ਼ਾਧੜੀ ਦਾ ਕੇਸ ਦਰਜ ਕਰਕੇ ਤੁਰੰਤ ਗ੍ਰਿਫ਼ਤਾਰ ਕੀਤਾ ਜਾਣਾ ਚਾਹੀਦਾ ਹੈ ਪ੍ਰੰਤੂ ਕੁਝ ਦੇਰ ਮਗਰੋਂ ਵਿਖਾਏ ਪ੍ਰੋਗਰਾਮ 'ਚ ਗ੍ਰਿਫਤਾਰੀ ਦੀ ਮੰਗ ਕਰਨ ਵਾਲੇ ਇਹਨਾਂ ਦੋਵਾਂ ਅਖੌਤੀ ਬਾਬਿਆਂ ਨੂੰ ਵੀ ਖ਼ੁਫ਼ੀਆ ਕੈਮਰੇ ਦੇ ਅੱਗੇ ਕ੍ਰਮਵਾਰ 10 ਕਰੋੜ ਤੇ 5 ਕਰੋੜ ਨੂੰ 1 ਨੰਬਰ 'ਚ ਤਬਦੀਲ ਕਰਨ ਬਦਲੇ ਕਮਿਸ਼ਨ ਮੰਗਦੇ ਵਿਖਾਇਆ ਗਿਆ।



ਸਵਾਮੀ ਵੇਦਾਂਤੀ 'ਮਹਾਰਾਜ' ਹਿੰਦੂ ਪ੍ਰੀਸ਼ਦ ਦੇ ਆਗੂ ਅਸ਼ੋਕ ਸਿੰਘਲ ਨਾਲ ਮਸ਼ਵਰਾ ਕਰਦੇ ਹੋਏ

ਇਸ ਅਪ੍ਰੇਸ਼ਨ ਦੌਰਾਨ ਨਿਖ਼ਿਲ ਸੇਵਾ ਟਰੱਸਟ ਹੈਦਰਾਬਾਦ ਦੇ ਸੰਚਾਲਕ ਪੰਡਿਤ ਅਨਿਲ ਜੋਸ਼ੀ ਦਾ ਵੀ ਪਰਦਾ ਫ਼ਾਸ਼ ਕੀਤਾ ਗਿਆ। ਉਹ ਵੀ 5 ਕਰੋੜ ਨੂੰ ਇੱਕ ਨੰਬਰ ਦਾ ਕਰਨ ਬਦਲੇ ਸੌਦਾ ਕਰ ਰਿਹਾ ਸੀ ਤੇ ਦੱਸ ਰਿਹਾ ਸੀ ਕਿ ਮੇਰੇ ਦੋ ਕੇਂਦਰੀ ਮੰਤਰੀਆਂ ਨਾਲ ਸਬੰਧ ਹਨ ਜਿਨ੍ਹਾਂ ਵਿੱਚੋਂ ਇੱਕ ਦਾ ਸਹਿਕਾਰੀ ਬੈਂਕ ਹੈ। ਉਹ ਆਸਾਨੀ ਨਾਲ ਇੱਕ ਹਜ਼ਾਰ ਕਰੋੜ ਰੁਪਏ ਨੂੰ ਵੀ ਇੱਕ ਨੰਬਰ ਵਿੱਚ ਬਦਲ ਸਕਦਾ ਹੈ।

ਬੇਸ਼ਰਮੀ ਦੀ ਹੱਦ ਵੇਖੋ, ਜਦ ਇਸ ਸਬੰਧੀ ਕੁਝ ਪੱਤਰਕਾਰਾਂ ਨੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਅਸ਼ੋਕ ਸਿੰਘਲ ਦਾ ਪੱਖ ਜਾਨਣਾ ਚਾਹਿਆ ਤਾਂ ਉਹ ਪੱਤਰਕਾਰਾਂ ਤੇ ਹੀ ਭੜਕ ਉੱਠੇ ਤੇ ਉਹਨਾਂ ਦੋਸ਼ ਲਾਇਆ ਕਿ ਤੁਸੀਂ ਹਿੰਦੂ ਸਮਾਜ ਨੂੰ ਗੁੰਮਰਾਹ ਕਰ ਰਹੇ ਹੋ। ਵੇਦਾਂਤੀ ਮਹਾਰਾਜ ਦਾ ਕਹਿਣਾ ਸੀ ਕਿ ਮੇਰੇ ਤੇ ਲਗਾਏ ਦੋਸ਼ ਅੰਤਰ ਰਾਸ਼ਟਰੀ ਇਸਲਾਮਿਕ ਸਾਜਿਸ਼ ਦਾ ਇੱਕ ਹਿੱਸਾ ਹਨ ਜੋ ਉੱਤਰ ਪ੍ਰਦੇਸ਼ ਵਿੱਚ ਭਾਜਪਾ ਨੂੰ ਬਦਨਾਮ ਕਰਨ ਲਈ ਘੜੇ ਗਏ ਹਨ।



# ਖ਼ਬਰ ਹੈ ਕਿ

## ਮੜ੍ਹੀਆਂ ਫ਼ੋਲਣ ਵਾਲਾ ਤਾਂਤਰਿਕ ਪੁਲਿਸ ਅੜਿੱਕੇ

ਸੰਗਰੂਰ 21 ਮਈ, ਫ਼ਤਹਿ ਪ੍ਰਭਾਕਰ : ਅੱਜ ਵੀ ਕਈ ਤਾਂਤਰਿਕ ਮਾਨਸਿਕ ਤੌਰ ਤੇ ਪ੍ਰੇਸ਼ਾਨ ਕਈ ਲੋਕਾਂ ਨੂੰ ਆਪਣੀਆਂ ਗੱਲਾਂ ਵਿੱਚ ਭਰਮਾ ਕੇ ਕੁਝ ਅਜਿਹੇ ਕਾਰੇ ਕਰੀ ਜਾਂਦੇ ਹਨ ਜਿਨ੍ਹਾਂ ਨੂੰ ਸੁਣ ਕੇ ਮਨੁੱਖ ਹੈਰਾਨ ਰਹਿ ਜਾਂਦਾ ਹੈ। ਮਿਲੀ ਜਾਣਕਾਰੀ ਅਨੁਸਾਰ ਸ਼ਹਿਰ ਸੰਗਰੂਰ ਦੇ ਇੱਕ ਰਾਜ ਮਿਸਤਰੀ ਨੇ ਆਪਣੇ ਵਿਗੜੇ ਮੁੰਡੇ ਨੂੰ ਸਿੱਧੇ ਰਾਹ ਪਾਉਣ ਲਈ ਇੱਕ ਤਾਂਤਰਿਕ ਨਾਲ ਗੱਲ ਕੀਤੀ।

ਕੁਝ ਹੀ ਦਿਨਾਂ ਵਿੱਚ ਰਾਜ ਕੁਮਾਰ ਸਿੰਗਲਾ ਨਾਂ ਦੇ ਡਿੱਪੂ ਹੋਲਡਰ ਦੀ ਮੌਤ ਹੋ ਗਈ ਤੇ ਉਸ ਦਾ ਸਸਕਾਰ ਨਾਭਾ ਗੇਟ ਸ਼ਮਸ਼ਾਨਘਾਟ ਵਿਖੇ ਕਰ ਦਿੱਤਾ ਗਿਆ। ਅਗਲੀ ਰਾਤ ਤਾਂਤਰਿਕ ਨੇ ਆਪਣੇ ਲੜਕੇ ਤੋਂ ਦੁਖ਼ੀ ਰਾਜ ਮਿਸਤਰੀ ਨੂੰ ਕਿਹਾ ਕਿ ਇੱਕ ਅਧੀਆ ਦੇਸੀ ਸ਼ਰਾਬ ਦਾ ਲੈ ਆ। ਉਹ ਲੈ ਆਇਆ ਤੇ ਦੋਵਾਂ ਨੇ ਉਸ ਵਿੱਚੋਂ ਕੁਝ ਪੀ ਵੀ ਲਈ ਤੇ ਸ਼ਮਸ਼ਾਨਘਾਟ ਜਾ ਪਹੁੰਚੇ। ਜਿਸ ਸਿਵੇ ਵਿੱਚ ਰਾਜ ਕੁਮਾਰ ਦਾ ਸਸਕਾਰ ਕੀਤਾ ਗਿਆ ਸੀ ਤੇ ਅਗਲੇ ਦਿਨ ਫ਼ੁੱਲ ਚੁਗਣੇ ਸਨ, ਦੋਵੇਂ ਉਸ ਪਾਸ ਬੈਠ ਗਏ। ਸ਼ਮਸ਼ਾਨਘਾਟ ਦੇ ਚੌਂਕੀਦਾਰ ਨੇ ਜਿਉਂ ਹੀ ਉਹਨਾਂ ਨੂੰ ਲਲਕਾਰਿਆ ਤਾਂ ਅੱਗੋਂ ਉਹਨਾਂ ਉਸ ਨੂੰ ਧਮਕਾਇਆ ਤੇ ਸਿਵੇ ਦੀ ਫ਼ਰੋਲਾ-ਫ਼ਰਾਲੀ ਕੀਤੀ।

ਅਗਲੇ ਦਿਨ ਜਿਉਂ ਹੀ ਪਰਿਵਾਰ ਦੇ ਮੈਂਬਰ ਰਾਜ ਕੁਮਾਰ ਦੇ ਫ਼ੁੱਲ ਚੁਗਣ ਲਈ ਜਿਉਂ ਹੀ ਉੱਥੇ ਪਹੁੰਚੇ ਤਾਂ ਉਹ ਇਹ ਜਗ੍ਹਾ ਦੇਖਦੇ ਹੀ ਹੈਰਾਨ ਤੇ ਪ੍ਰੇਸ਼ਾਨ ਹੋ ਗਏ। ਉਹਨਾਂ ਚੌਂਕੀਦਾਰ ਤੋਂ ਪੁੱਛਿਆ ਤਾਂ ਉਸ ਨੇ ਰਾਤ ਦੀ ਸਾਰੀ ਘਟਨਾ ਦੱਸੀ। ਰਾਜ ਕੁਮਾਰ ਦੇ ਭਰਾ ਵੇਦ ਪ੍ਰਕਾਸ਼ ਨੇ ਇਸ ਘਟਨਾ ਸਬੰਧੀ ਜਾਣਕਾਰੀ ਸਿਟੀ ਪੁਲਿਸ ਨੂੰ ਦਿੱਤੀ। ਚੌਂਕੀਦਾਰ ਦੀ ਨਿਸ਼ਾਨਦੇਹੀ ਤੇ ਦੋਵਾਂ ਦੋਸ਼ੀਆਂ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰਕੇ ਅਦਾਲਤ ਵਿੱਚ ਪੇਸ਼ ਕਰ ਦਿੱਤਾ।

## ਅੰਧ ਵਿਸ਼ਵਾਸ ਨੇ ਪੁੱਤਰ ਦੀ ਬਲੀ ਲਈ

ਰਾਜਪੁਰਾ, 26 ਮਾਰਚ : ਇੱਥੋਂ ਦੇ ਡਾਲਿਮਾ ਵਿਹਾਰ ਦੇ ਗੁਰਦੁਆਰਾ ਸਾਹਿਬ ਵਿਖੇ ਆਪਣੇ 11 ਸਾਲਾ ਇਕਲੌਤੇ ਪੁੱਤਰ ਦੀ ਗਲਾ ਘੁੱਟ ਕੇ ਹੱਤਿਆ ਕਰਨ ਦੇ ਦੋਸ਼ ਵਿੱਚ ਗ੍ਰਿਫ਼ਤਾਰ ਵਿਅਕਤੀ ਨੇ ਮੰਨਿਆ ਕਿ ਉਸ ਨੇ ਇਹ ਕਾਰਾ ਇੱਕ ਤਾਂਤਰਿਕ ਬਾਬੇ ਦੇ ਚੇਲੇ ਦੇ ਕਹਿਣ ਤੇ ਕੀਤਾ। ਥਾਣਾ ਸਿਟੀ ਦੇ ਐੱਸ.ਐੱਚ.ਓ. ਬਿਕਰਮਜੀਤ ਸਿੰਘ ਬਰਾੜ ਨੇ ਦੱਸਿਆ ਕਿ ਇੱਥੋਂ ਦੀ ਕੈਲੀਬਰ ਮਾਰਕਿਟ ਵਿੱਚ ਖ਼ਰਾਦ ਦਾ ਕੰਮ ਕਰਨ ਵਾਲੇ ਰਾਜਿੰਦਰ ਸਿੰਘ ਨੇ ਆਪਣੇ 11 ਸਾਲਾ ਪੁੱਤਰ ਆਰਸ਼ਦੀਪ ਸਿੰਘ ਦੀ ਗਲਾ ਘੁੱਟ ਕੇ ਹੱਤਿਆ ਤਾਂਤਰਿਕ ਬਾਬੇ ਦੇ ਚੇਲੇ ਦੇ ਬਹਿਕਾਵੇ ਤੇ ਅੰਧ ਵਿਸ਼ਵਾਸ ਵਿੱਚ ਆ ਕੇ ਕੀਤੀ। ਪ੍ਰਾਪਤ ਜਾਣਕਾਰੀ ਅਨੁਸਾਰ ਰਾਜਿੰਦਰ ਸਿੰਘ ਦੀ ਪਤਨੀ ਗੁਰਸ਼ਰਨਦੀਪ ਕੌਰ ਕਿਸੇ ਗੰਭੀਰ ਬਿਮਾਰੀ ਤੋਂ ਪੀੜਤ ਹੈ। ਪਿੰਡ ਖ਼ੇੜਾ ਗਜੂ ਵਾਸੀ ਜਗਦੀਸ਼ ਚੰਦ ਮਸਤਗੜ੍ਹ ਵਾਲੇ ਬਾਬੇ ਸ਼ਮਸ਼ੇਰ ਸਿੰਘ ਦਾ ਚੇਲਾ ਦੱਸਿਆ ਜਾਂਦਾ ਹੈ। ਉਹ ਪਿੰਡ ਵਿੱਚ ਬਿਮਾਰ ਲੋਕਾਂ ਨੂੰ ਠੀਕ ਕਰਨ ਦੇ ਨਾਂ ਤੇ ਚੌਂਕੀ ਲਗਾਉਂਦਾ ਹੈ। ਉਸ ਨੇ ਤਿੰਨ ਮਹੀਨੇ ਪਹਿਲਾਂ ਆਪਣੇ ਬਾਬੇ ਨਾਲ ਮਿਲਾਇਆ। ਇਸ ਤੋਂ ਕੁਝ ਦਿਨ ਬਾਅਦ ਰਾਜਿੰਦਰ ਸਿੰਘ ਦੀ ਪਤਨੀ ਗੁਰਸ਼ਰਨਦੀਪ ਕੌਰ ਦੀ ਸਿਹਤ ਕੁਝ ਠੀਕ ਹੁੰਦੀ ਜਾਪੀ ਜਿਸ ਦੇ ਰਾਜਿੰਦਰ ਸਿੰਘ ਦਾ ਬਾਬੇ ਤੇ ਅੰਨ੍ਹਾ ਵਿਸ਼ਵਾਸ ਹੋ ਗਿਆ। ਘਟਨਾ ਵਾਲੀ ਰਾਤ ਬਾਬੇ ਦਾ ਚੇਲਾ ਜਗਦੀਸ਼ ਚੰਦ ਰਾਜਿੰਦਰ ਦੇ ਘਰ ਆਇਆ ਤੇ ਕਹਿਣਾ ਲੱਗਾ ਕਿ ਉਸ ਵਿੱਚ ਬਾਬਾ ਸ਼ਮਸ਼ੇਰ ਸਿੰਘ ਆ ਗਿਆ ਹੈ। ਉਸ ਨੇ ਕਿਹਾ ਕਿ ਉਸ ਦੀ ਪਤਨੀ ਠੀਕ ਹੋ ਜਾਵੇਗੀ ਤੇ ਬੱਚੇ ਵੀ ਪੈਦਾ ਹੋ ਜਾਣਗੇ। ਉਹ ਆਪਣੇ ਪੁੱਤਰ ਨੂੰ ਟਿਕਾਣੇ ਲਗਾਵੇ ਕਹਿ ਕੇ ਰਾਤੀਂ ਕਰੀਬ 10 ਵਜੇ ਰਾਜਿੰਦਰ ਸਿੰਘ ਦੇ ਘਰੋਂ ਚਲਾ ਗਿਆ। ਪੁਲਿਸ ਨੇ ਬਾਬੇ ਦੇ ਚੇਲੇ ਜਗਦੀਸ਼ ਚੰਦ ਨੂੰ ਵੀ ਗ੍ਰਿਫਤਾਰ ਕਰ ਲਿਆ।

## ਡੇਰੇ ਦਾ ਪ੍ਰੇਮੀ ਹੋਣ ਕਾਰਣ ਅੰਤਿਮ ਰਸਮਾਂ ਨਾ ਹੋ ਸਕੀਆਂ

ਧਰਮਕੋਟ, 11 ਜੂਨ : ਧਰਮਕੋਟ ਅਧੀਨ ਪੈਂਦੇ ਪਿੰਡ ਕਮਾਲ ਕੇ ਦੇ ਇੱਕ ਪਰਿਵਾਰ ਦਾ ਮੁਖ਼ੀ ਸੁੰਦਰ ਸਿੰਘ 14 ਮਈ ਨੂੰ ਪਿੰਡ ਫ਼ਤਹਿਪੁਰ ਕੰਨੀਆਂ ਵਿਖੇ ਜ਼ਮੀਨੀ ਵਿਵਾਦ ਵਿੱਚ ਕਤਲ ਕਰ ਦਿੱਤਾ ਗਿਆ ਸੀ ਤੇ ਉਸ ਦਾ ਪੁੱਤਰ ਵੀ ਇਸ ਸਮੇਂ ਗੰਭੀਰ ਜਖ਼ਮੀ ਹੋ ਗਿਆ ਸੀ। ਇੱਕ ਮਹੀਨੇ ਦੇ ਕਰੀਬ ਸਮਾਂ ਬੀਤ ਜਾਣ ਤੋਂ ਬਾਅਦ ਵੀ ਸੁੰਦਰ ਸਿੰਘ ਦੀ ਮੌਤ ਦੀਆਂ ਰਸਮਾਂ ਅਧੂਰੀਆਂ ਤੇ ਲਟਕਦੀਆਂ ਆ ਰਹੀਆਂ ਹਨ ਤੇ ਸੁੰਦਰ ਸਿੰਘ ਦਾ ਪਰਿਵਾਰ ਡੂੰਘੇ ਸੰਕਟ ਵਿੱਚ ਘਿਰ ਗਿਆ ਹੈ ਕਿਉਂਕਿ ਡੇਰਾ ਸੱਚਾ ਸੌਦਾ ਤੇ ਸਿੱਖ਼ ਜਥੇਬੰਦੀਆਂ ਵਿਚਕਾਰ ਪੈਦਾ ਹੋਏ ਤਣਾਅ ਤੋਂ ਸਮਾਜਿਕ ਬਾਈਕਾਟ ਦੇ ਉਪਜੇ ਫ਼ੈਸਲੇ ਦੌਰਾਨ ਸੁੰਦਰ ਸਿੰਘ ਦੀਆਂ ਅੰਤਿਮ ਰਸਮਾਂ ਪੂਰੀਆਂ ਕਰਨ ਲਈ ਇਲਾਕੇ ਦੇ ਗੁਰਦੁਆਰਾ ਸਾਹਿਬ ਦੇ ਕਿਸੇ ਵੀ ਸੇਵਾਦਾਰ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਦੇਣ ਲਈ ਇਸ ਕਰਕੇ ਸਹਿਮਤੀ ਨਹੀਂ ਪ੍ਰਗਟਾਈ ਕਿਉਂਕਿ ਸੁੰਦਰ ਸਿੰਘ ਡੇਰਾ ਸੱਚਾ ਸੌਦਾ ਦਾ ਪ੍ਰੇਮੀ ਸੀ। ਮੁਸੀਬਤ ਵਿੱਚ ਫਸੇ ਪਰਿਵਾਰ ਦੇ ਮੈਂਬਰਾਂ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਉਹਨਾਂ ਦੇ ਸਕੇ ਸਬੰਧੀ ਜਦੋਂ ਉਹਨਾਂ ਨਾਲ ਦੁੱਖ਼ ਸਾਂਝਾ ਕਰਨ ਆਉਂਦੇ ਹਨ ਤਾਂ ਉਹ ਸਹਿਮੇ ਹੋਏ ਵਾਪਸ ਮੁੜ ਜਾਂਦੇ ਹਨ। ਸਮਾਜ ਵਿੱਚ ਦੁਖ਼ੀ ਪਰਿਵਾਰ ਦੀ ਕੋਈ ਬਾਂਹ ਫੜ੍ਹ ਕੇ ਦਿਲਾਸਾ ਦੇਣ ਵਾਲਾ ਨਜ਼ਰ ਨਹੀਂ ਆ ਰਿਹਾ। ਉਹਨਾ ਦੱਸਿਆ ਕਿ ਜਦੋਂ ਉਹਨਾਂ ਆਪਣੇ ਨਾਮ ਚਰਚਾ ਘਰ ਵਿੱਚ ਰਸਮਾਂ ਪੂਰੀਆਂ ਕਰਨ ਦੀ ਸਲਾਹ ਬਣਾਈ ਤਾਂ ਪੁਲਿਸ ਪ੍ਰਸ਼ਾਸ਼ਨ ਨੇ ਹਾਲਤ ਨਾਜ਼ੁਕ ਆਖ਼ ਕੇ ਚੁੱਪ ਕਰਵਾ ਦਿੱਤਾ।

## 10 ਲੱਖ਼ ਰਾਮ ਮੰਦਰ ਉਸਾਰਨ ਦਾ ਟੀਚਾ

ਅਯੁੱਧਿਆ, 12 ਜੂਨ : ਵਿਸ਼ਵ ਹਿੰਦੂ ਪ੍ਰੀਸ਼ਦ ਨੇ ਅੱਜ ਇੱਥੇ ਕਿਹਾ ਕਿ ਹਿੰਦੂਤਵ ਦੇ ਨਾਅਰੇ ਤਹਿਤ 2008 ਤੱਕ ਦੇਸ਼ ਭਰ ਵਿੱਚ 10 ਲੱਖ਼ ਰਾਮ ਮੰਦਰ ਉਸਾਰੇ ਜਾਣਗੇ। ਪ੍ਰੀਸ਼ਦ ਦੇ ਮੀਡੀਆ ਇੰਚਾਰਜ ਸ਼ਰਦ ਸ਼ਰਮਾ ਨੇ ਅੱਜ ਇੱਥੇ ਦੱਸਿਆ ਕਿ ਰਾਮ ਮਹਾਉਤਸਵ ਰਾਹੀਂ ਵੀ.ਐੱਚ.ਪੀ. ਪਿੰਡਾਂ ਅਤੇ ਸ਼ਹਿਰਾਂ ਵਿੱਚ ਰਾਮ ਰਾਜ ਬਾਰੇ ਜਾਗਰੂਕਤਾ ਪੈਦਾ ਕਰਨਾ ਚਾਹੁੰਦੀ ਹੈ। 2005 ਵਿੱਚ ਰਾਮ ਨੌਮੀ ਮੌਕੇ ਉਹਨਾਂ ਨੇ 60 ਹਜ਼ਾਰ ਲੋਕਾਂ ਨੂੰ ਭਗਵਾਨ ਰਾਮ ਤੇ ਸੀਤਾ ਰਾਮ ਦੀਆਂ ਮੂਰਤੀਆਂ ਵੰਡੀਆਂ ਸਨ।

## ਮੰਦਰ 'ਚ ਕਾਰਤੂਸਾਂ ਦਾ ਚੜ੍ਹਾਵਾ

ਅਹਿਮਦ ਨਗਰ, 16 ਜੂਨ : ਇੱਥੋਂ ਨੇੜੇ ਸਿਰੜੀ ਸਥਿੱਤ ਮਸ਼ਹੂਰ ਸਾਈਂ ਬਾਬਾ ਮੰਦਰ ਦੇ ਦਾਨ ਪਾਤਰ ਵਿੱਚੋਂ 5 ਜਿੰਦਾ ਕਾਰਤੂਸ ਨਿਕਲੇ ਹਨ। ਇਹ ਗੋਲੀਆਂ ਕਰੀਬ 5 ਦਿਨ ਪਹਿਲਾਂ ਉਦੋਂ ਨਿਕਲੀਆਂ ਜਦੋਂ ਦਾਨ ਪਾਤਰ ਨੂੰ ਖੋਲ੍ਹਿਆ ਗਿਆ। ਪੁਲਿਸ ਵੱਲੋਂ ਮਾਮਲੇ ਦੀ ਪੜਤਾਲ ਕੀਤੀ ਜਾ ਰਹੀ ਹੈ।

# ਨਾਲੇ 'ਪੁੰਨ' ਨਾਲੇ ਫ਼ਲੀਆਂ

ਗਿੰਦਰ ਕਿਲਾ ਨੌ

ਬਚਪਨ ਤੋਂ ਹੀ ਮੇਰਾ ਟੂਣੇ-ਟਾਮਣਾਂ ਵਿੱਚ ਯਕੀਨ ਨਹੀਂ ਸੀ। ਮੈਂ ਜਿੱਥੇ ਕਿਤੇ ਵੀ ਟੂਣਾ ਕੀਤਾ ਵੇਖਦਾ ਉੱਥੋਂ ਟੂਣੇ ਦੀ ਸਮੱਗਰੀ ਬਿਨਾਂ ਕਿਸੇ ਡਰ ਦੇ ਚੁੱਕ ਲਿਆਉਂਦਾ। ਮੇਰੇ ਘਰ ਦੇ ਮੇਰੀ ਇਸ ਆਦਤ ਤੋਂ ਦੁਖ਼ੀ ਹੋ ਕੇ ਕਈ ਵਾਰ ਮੇਰੇ ਨਾਲ ਗੁੱਸੇ ਵੀ ਹੋ ਜਾਂਦੇ ਪ੍ਰੰਤੂ ਮੈਂ ਕਿਸੇ ਦੀ ਪ੍ਰਵਾਹ ਨਾ ਕਰਦਾ। ਇੱਕ ਵਾਰ ਮੈਂ ਸਾਡੇ ਪਿੰਡ ਤੋਂ ਲੰਘਦੀ ਨਹਿਰ ਦੇ ਪੁਲ ਤੋਂ ਟੂਣਾ ਚੁੱਕ ਲਿਆਂਦਾ। ਉਸ ਟੂਣੇ ਵਿੱਚ ਸਿਲਾਈ ਕੀਤਾ ਚਿੱਟਾ ਕੁੜਤਾ ਪਜਾਮਾ, ਤਿੰਨ ਮੀਟਰ ਚਿੱਟਾ ਕੱਪੜਾ, ਚਾਰ ਮੀਟਰ ਕਾਲਾ ਕੱਪੜਾ, 1 ਕਿੱਲੋ ਸਾਬਤ ਮੂੰਗੀ ਤੇ ਸਰ੍ਹੋਂ ਦੇ ਤੇਲ ਦੀ ਇੱਕ ਬੋਤਲ ਸ਼ਾਮਲ ਸੀ। ਘਰ ਆ ਕੇ ਜਦ ਮੈਂ ਕੁੜਤਾ ਪਜਾਮਾ ਪਾ ਕੇ ਦੇਖਿਆ ਤਾਂ ਉਹ ਮੇਰੇ ਇਸ ਤਰ੍ਹਾਂ ਫ਼ਿੱਟ ਆਇਆ ਜਿਵੇਂ ਕਿਸੇ ਨੇ ਮੇਰਾ ਨਾਪ ਲੈ ਕੇ ਬਣਾਇਆ ਹੋਵੇ। ਮੈਂ ਉਸ ਸੂਟ ਨੂੰ ਕਾਫ਼ੀ ਸਮਾਂ ਹੰਢਾਇਆ। ਸਫ਼ੇਦ ਕੱਪੜੇ ਦੇ ਮੈਂ ਸਿਰਹਾਣਿਆਂ ਦੇ ਗਿਲਾਫ਼ ਤੇ ਕਾਲੇ ਕੱਪੜੇ ਦੇ ਪਰਦੇ ਬਣਾ ਦਿੱਤੇ ਤੇ ਵਰਤਣ ਵਾਲਾ ਸਮਾਨ ਘਰੇ ਵਰਤ ਲਿਆ।

ਅਜਿਹਾ ਕਰਨ ਨਾਲ ਸਾਡਾ ਕੋਈ ਨੁਕਸਾਨ ਨਹੀਂ ਹੋਇਆ ਬਲਕਿ ਟੂਣੇ ਦੇ ਸਮਾਨ ਨੇ ਸਾਨੂੰ ਫ਼ਾਇਦਾ ਹੀ ਦਿੱਤਾ। ਇਸੇ ਤਰ੍ਹਾਂ ਇੱਕ ਵਾਰ ਮੈਨੂੰ ਹੋਰ ਟੂਣਾ ਚੁੱਕਣ ਦਾ ਮੌਕਾ ਮਿਲਿਆ ਜਿਸ ਵਿੱਚ ਔਰਤਾਂ ਦੇ ਮੇਕ ਅੱਪ ਦਾ ਕਾਫ਼ੀ ਸਾਰਾ ਮਹਿੰਗਾ ਸਮਾਨ ਸੀ। ਉਸ ਵਿੱਚੋਂ ਕੁਝ ਸਮਾਨ ਤਾਂ ਮੈਂ ਘਰੇ ਰੱਖ ਲਿਆ ਤੇ ਬਾਕੀ ਇੱਕ ਮੁਨਿਆਰੀ ਦੀ ਦੁਕਾਨ ਤੇ ਅੱਧੇ ਰੇਟ ਉੱਪਰ ਵੇਚ ਦਿੱਤਾ। ਘਰ ਲਿਆਂਦੇ ਹੋਏ ਸਮਾਨ ਬਾਰੇ ਮੈਂ ਘਰ ਦਿਆਂ ਨੂੰ ਪਹਿਲਾਂ ਹੀ ਆਖ਼ ਦਿੱਤਾ ਸੀ ਕਿ ਉਹ ਕਿਸੇ ਨੂੰ ਨਾ ਦੱਸਣ ਕਿ ਇਹ ਸਮਾਨ ਟੂਣੇ 'ਚੋਂ ਚੁੱਕਿਆ ਹੈ ਬਲਕਿ ਇਹ ਦੱਸਣ ਕਿ ਇਸ ਨੂੰ ਬਜ਼ਾਰੋਂ ਖਰੀਦਿਆ ਹੈ। ਕੁਝ ਦਿਨਾਂ ਬਾਅਦ ਹੀ ਮੇਰੇ ਚਾਚਾ ਜੀ ਦੀ ਲੜਕੀ ਦਾ ਵਿਆਹ ਸੀ। ਵਿਆਹ ਵਿੱਚ ਸਾਡੀ ਰਿਸ਼ਤੇਦਾਰੀ 'ਚੋਂ ਆਈਆਂ ਆਪਣੀਆਂ ਭਰਜਾਈਆਂ ਨੂੰ ਜਦ ਮੈਂ ਉਹ ਸਮਾਨ ਦਿਖਾਇਆ ਤੇ ਦੱਸਿਆ ਕਿ ਤੁਹਾਡੇ ਲਈ ਸਪੈਸ਼ਲ ਮੰਗਵਾਇਆ ਹੈ ਤਾਂ ਉਹ ਬਹੁਤ ਖ਼ੁਸ਼ ਹੋਈਆਂ ਤੇ ਉਹਨਾਂ ਮੇਰੇ ਲਈ ਅਸੀਸਾਂ ਦੀ ਝੜੀ ਲਗਾ ਦਿੱਤੀ। ਮੈਂ ਸੋਚ ਰਿਹਾ ਸਾਂ ਇਹ ਤਾਂ ਉਹ ਗੱਲ ਹੈ ਨਾਲੇ ਪੁੰਨ ਨਾਲੇ ਫ਼ਲੀਆਂ। ਹੁਣ ਜਦ ਮੇਰਾ ਵਾਹ ਤਰਕਸ਼ੀਲ ਵਿਚਾਰਾਂ ਨਾਲ ਪਿਆ ਹੈ ਤਾਂ ਮੇਰੇ ਪਰਿਵਾਰ ਦਾ ਵੀ ਜਾਦੂ ਟੂਣਿਆਂ ਤੋਂ ਵਿਸ਼ਵਾਸ ਉੱਠ ਗਿਆ ਹੈ। ਹੁਣ ਜਦ ਕਦੇ ਵੀ ਮੈਨੂੰ ਕਿਧਰੇ ਟੂਣੇ ਦਾ ਸਮਾਨ ਮਿਲਦਾ ਹੈ ਤਾਂ ਟੂਣੇ ਦੇ ਨਾਰੀਅਲਾਂ ਵਿੱਚੋਂ ਉਹ ਵੀ ਆਪਣਾ ਹਿੱਸਾ ਮੰਗਣ ਲੱਗਦੇ ਹਨ।

## ਟੂਣੇ ਦਾ 'ਅਸਰ'

ਅੱਜ ਦੇ ਯੁੱਗ ਵਿੱਚ ਵੀ ਪਿੰਡਾਂ, ਸ਼ਹਿਰਾਂ ਤੇ ਕਸਬਿਆਂ ਵਿੱਚ ਚੌਰਸਤਿਆਂ ਤੇ ਟੂਣਿਆਂ ਦਾ ਹੋਣਾ ਕੋਈ ਅਲੋਕਾਰੀ ਗੱਲ ਨਹੀਂ। ਸਵੇਰੇ ਸੈਰ ਨੂੰ ਜਾਂਦਿਆਂ ਅਕਸਰ ਹੀ ਅਜਿਹੇ ਨਜ਼ਾਰੇ ਵੇਖਣ ਨੂੰ ਮਿਲਦੇ ਹਨ ਪ੍ਰੰਤੂ ਹੈਰਾਨੀ ਦੀ ਗੱਲ ਇਹ ਹੈ ਕਿ ਆਪਣੇ ਆਪ ਨੂੰ ਪੜ੍ਹੇ ਲਿਖੇ ਕਹਾਉਣ ਵਾਲੇ ਲੋਕ ਰਸਤੇ 'ਚ ਪਏ ਟੂਣਿਆਂ ਨੂੰ ਚੁੱਕ ਕੇ ਪਾਸੇ ਕਰਨ ਦੀ ਬਜਾਏ ਉਹਨਾਂ ਤੋਂ ਪਾਸਾ ਵੱਟ ਕੇ ਲੰਘਣ ਵਿੱਚ ਹੀ ਆਪਣੀ ਭਲਾਈ ਸਮਝਦੇ ਹਨ। ਮੈਂ ਇਹ ਵੀ ਅਕਸਰ ਹੀ ਵੇਖਦਾ ਹਾਂ ਕਿ ਅਜਿਹੇ ਲੋਕਾਂ ਨੂੰ ਰਸਤੇ ਵਿੱਚ ਮਿਲਿਆ ਟੂਣਾ ਇਹ ਪਤਾ ਹੋਣ ਦੇ ਬਾਵਜੂਦ ਵੀ ਕਿ ਸਾਡਾ ਕੁਝ ਨਹੀਂ ਵਿਗਾੜ ਸਕਦਾ, ਮਾਨਸਿਕ ਤੌਰ ਤੇ ਡਰਾਉਂਦਾ ਜਰੂਰ ਹੈ। ਕਈ ਵਾਰ ਤਾਂ ਅਜਿਹਾ ਵੀ ਹੁੰਦਾ ਹੈ ਕਿ ਉਹ ਕਿਸੇ ਮੇਰੇ ਵਰਗੇ ਨੂੰ ਉਡੀਕਦੇ ਹੁੰਦੇ ਹਨ ਕਿ ਕੋਈ ਆਵੇ ਤੇ ਟੂਣਾ ਚੁੱਕ ਕੇ ਪਾਸੇ ਕਰੇ। ਜਦ ਤੋਂ ਤਰਕਸ਼ੀਲ ਵਿਚਾਰਧਾਰਾ ਨਾਲ ਵਾਹ ਪਿਆ ਹੈ। ਉਸ ਸਮੇਂ ਤੋਂ ਹੀ ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਕਿਸੇ ਨਾ ਕਿਸੇ ਢੰਗ ਨਾਲ ਲੋਕਾਂ ਨੂੰ ਅੰਧ ਵਿਸ਼ਵਾਸਾਂ ਦੇ ਭਰਮ ਜਾਲ ਵਿੱਚੋਂ ਕੱਢਿਆ ਜਾਵੇ। ਇੱਕ ਦਿਨ ਸੈਰ ਤੋਂ ਵਾਪਸ ਪਰਤਦਿਆਂ ਮੈਨੂੰ ਇੱਕ ਚੌਰਸਤੇ ਤੋਂ ਟੂਣੇ ਦਾ ਕੁਝ ਸਮਾਨ ਮਿਲਿਆ ਜਿਸ ਨੂੰ ਚੁੱਕ ਕੇ ਮੈਂ ਘਰ ਲੈ ਆਇਆ। ਉਸ ਸਮਾਨ ਵਿੱਚੋਂ ਇੱਕ ਲਲੇਰ ਮੈਂ ਆਪਣੇ ਨਾਲ ਦੁਕਾਨ ਤੇ ਲੈ ਗਿਆ। ਉੱਥੇ ਜਾ ਕੇ ਉਸ ਨੂੰ ਤੋੜਿਆ ਤੇ ਉਸ ਵਿੱਚੋਂ ਨਿਕਲੇ ਨਾਰੀਅਲ ਨੂੰ ਆਸ ਪਾਸ ਦੇ ਦੁਕਾਨਦਾਰਾਂ ਨੇ ਵੰਡ ਕੇ ਖ਼ਾ ਲਿਆ।

ਉਸ ਸਮੇਂ ਦੁਕਾਨ ਤੇ ਆਏ ਦੋ ਨੌਜਵਾਨਾਂ ਨੂੰ ਵੀ ਇਹ ਦੱਸ ਕੇ ਕਿ ਇਹ ਲਲੇਰ ਚੁਰਸਤੇ 'ਚੋਂ ਚੁੱਕਿਆ ਹੈ, ਖਾਣ ਲਈ ਦੇ ਦਿੱਤਾ। ਹੋਇਆ ਕੀ ਕਿ ਉਸੇ ਦਿਨ ਨਾਲ ਦੀ ਗਲੀ ਵਿੱਚ ਰਹਿਣ ਵਾਲੇ ਉਹਨਾਂ ਨੌਜਵਾਨਾਂ ਦਾ ਕੁਦਰਤੀ ਐਕਸੀਡੈਂਟ ਹੋ ਗਿਆ ਅਤੇ ਦੋਹਾਂ ਦੇ ਸੱਟਾਂ ਲੱਗੀਆਂ। ਅਗਲੇ ਹੀ ਦਿਨ ਇੱਕ ਦੀ ਮਾਂ ਮੇਰੀ ਦੁਕਾਨ ਤੇ ਇਹ ਉਲਾਂਭਾ ਲੈ ਕੇ ਆ ਗਈ ਕਿ ਤੁਸੀਂ ਟੂਣੇ 'ਚੋਂ ਲਲੇਰ ਚੁੱਕ ਕੇ ਸਾਡੇ ਮੁੰਡੇ ਨੂੰ ਖੁਆਇਆ ਹੈ ਤੇ ਟੂਣੇ ਦੇ ਅਸਰ ਵਜੋਂ ਉਹਨਾਂ ਦਾ ਐਕਸੀਡੈਂਟ ਹੋ ਗਿਆ। ਮੈਂ ਉਸ ਮਾਤਾ ਨੂੰ ਕਿਹਾ ਕਿ ਜਿਹੜੇ ਲੋਕਾਂ ਦੇ ਰੋਜ਼ ਹਾਦਸੇ ਹੁੰਦੇ ਹਨ, ਕੀ ਉਹ ਸਾਰੇ ਟੂਣਿਆਂ ਦੇ ਲਲੇਰ ਚੁੱਕ ਕੇ ਖਾਂਦੇ ਹਨ। ਤੁਹਾਡੇ ਮੁੰਡਿਆਂ ਦਾ ਹਾਦਸਾ ਕੁਦਰਤੀ ਹੋਇਆ ਹੈ। ਜੇਕਰ ਟੂਣਿਆਂ ਨਾਲ ਹਾਦਸੇ ਹੁੰਦੇ ਹਨ ਤਾਂ ਫਿਰ ਉੱਥੋਂ ਦੀ ਲੰਘਣ ਵਾਲਾ ਕੋਈ ਵੀ ਯਾਤਰੀ ਨਾ ਬਚੇ। ਇਹ ਗੱਲ ਕਰਦਿਆਂ ਮੈਨੂੰ ਯਾਦ ਆਇਆ ਕਿ ਉਹਨਾਂ ਦੇ ਪਰਿਵਾਰ ਦਾ ਇੱਕ ਮੈਂਬਰ ਪਿਛਲੇ ਸਾਲ ਹੀ ਹਾਦਸੇ ਦਾ ਸ਼ਿਕਾਰ ਹੋ ਕੇ ਮੌਤ ਨੂੰ ਪਿਆਰਾ ਹੋ ਗਿਆ ਸੀ। ਮੈਂ ਮਾਤਾ ਨੂੰ ਆਖਿਆ ਕਿ ਪਿਛਲੇ ਸਾਲ ਹਾਦਸੇ ਦਾ ਸ਼ਿਕਾਰ ਹੋਇਆ ਤੁਹਾਡਾ ਉਹ ਰਿਸ਼ਤੇਦਾਰ ਭਲਾਂ ਟੂਣਾ ਟੱਪਿਆ ਸੀ ਜਾਂ ਟੂਣੇ ਦਾ ਸਮਾਨ ਚੁੱਕ ਕੇ ਲਿਆਇਆ ਸੀ? ਮੈਂ ਆਖਿਆ ਕਿ ਅਸੀਂ ਤਾਂ ਹਫ਼ਤੇ ਵਿੱਚ ਕਿੰਨੇ ਹੀ ਟੂਣੇ ਚੁੱਕ ਕੇ ਆਪਸ ਵਿੱਚ ਵੰਡਦੇ ਹਾਂ ਤੇ ਪਰਖ਼ ਉਪਰੰਤ ਉੱਥੋਂ ਚੁੱਕਿਆ ਸਮਾਨ ਵੰਡ ਕੇ ਖ਼ਾ ਵੀ ਲੈਂਦੇ ਹਾਂ ਪ੍ਰੰਤੂ ਸਾਨੂੰ ਤਾਂ ਕਦੇ ਕੁਝ ਨਹੀਂ ਹੋਇਆ। ਨਾਲੇ ਜੇਕਰ ਟੂਣੇ ਦਾ ਸਮਾਨ ਵੇਚਣ ਵਾਲਿਆਂ ਨੂੰ ਕੁਝ ਨਹੀਂ ਹੁੰਦਾ ਤਾਂ ਚੁੱਕਣ ਵਾਲਿਆਂ ਨੂੰ ਕੀ ਹੋ ਸਕਦਾ ਹੈ? ਮੇਰੀਆਂ ਦਲੀਲਾਂ ਦਾ ਮਾਤਾ ਪਾਸ ਕੋਈ ਜਵਾਬ ਨਹੀਂ ਸੀ। ਉਹ ਆਪਣਾ ਉਲਾਂਭਾ ਵਾਪਸ ਲੈ ਕੇ ਚਲੀ ਗਈ। ਹੈਰਾਨੀ ਦੀ ਗੱਲ ਇਹ ਹੈ ਕਿ ਅਨਪੜ੍ਹ ਤੇ ਅਗਿਆਨਤਾ ਦਾ ਸ਼ਿਕਾਰ ਲੋਕ ਤਾਂ ਟੂਣੇ-ਟਾਮਣਾਂ ਵਿੱਚ ਫਸ ਕੇ ਟੂਣੇ ਕਰਨ ਦੇ ਰਾਹ ਪੈਂਦੇ ਹਨ ਪਰ 'ਪੜ੍ਹੇ-ਲਿਖੇ' ਸਮਝੇ ਜਾਣ ਵਾਲੇ ਲੋਕ ਵੀ ਇਹਨਾਂ ਦੇ ਅਸਰ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਕਬੂਲਦੇ ਹਨ। ਲੋੜ ਹੈ ਅਸੀਂ ਆਪਣੇ ਯਤਨਾਂ ਨਾਲ ਲੋਕਾਂ ਨੂੰ ਇਸ ਭਰਮ ਜਾਲ ਵਿੱਚੋਂ ਕੱਢੀਏ ਤਾਂ ਜੋ ਉਨ੍ਹਾਂ ਦੀ ਆਰਥਿਕ ਲੁੱਟ ਨਾ ਹੋਵੇ ਤੇ ਉਹ ਬਿਮਾਰ ਮਾਨਸਿਕਤਾ ਵਾਲੇ ਨਾ ਬਣਨ।

ਤਰਸੇਮ ਲਾਲ, ਮੁਕਤਸਰ।





# ਮੈ.ਗਜ਼ੀਨ ਪੜ੍ਹ ਕੇ ਮੇਰੀ ਸੋਚ 'ਚ ਨਿ.ਖਾਰ ਆਇਆ

**ਤਰਕਸ਼ੀਲ ਮੈਗਜ਼ੀਨ ਕਿੰਨੀ ਦੇਰ ਤੋਂ ਪੜ੍ਹ ਰਹੇ ਹੋ?**
➢ ਦੋ ਸਾਲ ਤੋਂ।
**ਮੈਗਜ਼ੀਨ ਪੜ੍ਹਨ ਤੋਂ ਬਾਅਦ ਤੁਹਾਡੇ ਵਿਚਾਰਾਂ/ਵਿਸ਼ਵਾਸ ਵਿੱਚ ਕੋਈ ਸਿਫ਼ਤੀ ਤਬਦੀਲੀ ਆਈ? ਜੇ ਹਾਂ ਤਾਂ ਕਿਸ ਤਰ੍ਹਾਂ ਦੀ?**
➢ ਰੱਬ ਤੇ ਵਹਿਮਾਂ ਭਰਮਾਂ ਵਿੱਚ ਪਹਿਲਾਂ ਤੋਂ ਹੀ ਵਿਸ਼ਵਾਸ ਨਹੀਂ ਸੀ। ਮੈਗਜ਼ੀਨ ਪੜ੍ਹਨ ਤੋਂ ਬਾਅਦ ਰੱਬ ਤੇ ਵਹਿਮਾਂ ਭਰਮਾਂ ਨੂੰ ਨਾ ਮੰਨਣ ਦਾ ਵਿਸ਼ਵਾਸ ਹੋਰ ਵੀ ਦ੍ਰਿੜ ਹੋ ਗਿਆ।
**ਤੁਹਾਨੂੰ ਕਿਸ ਤਰ੍ਹਾਂ ਦਾ ਮੈਟਰ ਪਸੰਦ ਹੈ? ਮੈਗਜ਼ੀਨ 'ਚ ਛਪਦੇ ਮੈਟਰ ਬਾਰੇ ਦੱਸੋ ਜੋ ਤੁਹਾਨੂੰ ਨਾ ਪਸੰਦ ਹੋਵੇ?**
➢ ਮੈਨੂੰ ਸਾਇੰਸ ਬਾਰੇ ਛਪਦੇ ਲੇਖ਼, ਕੇਸ ਰਿਪੋਰਟਾਂ ਤੇ ਕਹਾਣੀਆਂ ਪਸੰਦ ਹਨ ਮੈਗਜ਼ੀਨ ਵਿੱਚ ਕੁਝ ਵੀ ਅਜਿਹਾ ਨਹੀਂ ਛਪਦਾ ਜੋ ਮੈਨੂੰ ਨਾ ਪਸੰਦ ਹੋਵੇ।
**ਭੂਤਾਂ,ਪ੍ਰੇਤਾਂ, ਆਤਮਾਵਾਂ ਤੇ ਚਮਤਕਾਰਾਂ ਬਾਰੇ ਤੁਹਾਡੇ ਕੀ ਵਿਸ਼ਵਾਸ ਹਨ? ਧਰਮ ਬਾਰੇ ਤੁਹਾਡਾ ਕੀ ਮੰਨਣਾ ਹੈ?**
➢ ਮੈਂ ਭੂਤਾਂ, ਪ੍ਰੇਤਾਂ, ਆਤਮਾਵਾਂ ਤੇ ਚਮਤਕਾਰਾਂ ਨੂੰ ਨਹੀਂ ਮੰਨਦਾ। ਜਿੱਥੋਂ ਤੱਕ ਧਰਮ ਦਾ ਸਵਾਲ ਹੈ, ਮੇਰੀ ਸਮਝ ਅਨੁਸਾਰ ਧਰਮ ਲੋਕਾਂ ਨੂੰ ਸਿੱਧੇ ਰਾਹ ਪਾਉਣ ਲਈ ਬਣਾਏ ਜਾਂਦੇ ਹਨ ਪਰ ਹੁਣ ਇਹ ਲੋਕਾਂ ਨੂੰ ਕੁਰਾਹੇ ਪਾਉਣ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਕਰਦੇ।
**ਵਿਗਿਆਨਕ ਸੋਚ ਦੇ ਪਾਸਾਰ ਵਿੱਚ ਮੈਗਜ਼ੀਨ ਕਿਸ ਹੱਦ ਤੱਕ ਕਾਰਗਰ ਹੈ?**
➢ ਮੈਗਜ਼ੀਨ ਵਿਗਿਆਨ ਸੋਚ ਦੇ ਪਾਸਾਰ ਵਿੱਚ ਬੇਹੱਦ ਕਾਰਗਰ ਹੈ ਕਿਉਂਕਿ ਸਕੂਲੀ ਪੜ੍ਹਾਈ ਵਿੱਚ ਵਿਗਿਆਨ ਪੜ੍ਹਨ ਦੇ ਬਾਵਜੂਦ ਬਹੁਤ ਸਾਰੀਆਂ ਗੱਲਾਂ ਇਹੋ ਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਗਿਆਨ ਨਹੀਂ ਹੁੰਦਾ। ਉਹ ਗਿਆਨ ਤਰਕਸ਼ੀਲ ਮੈਗਜ਼ੀਨ ਵਿੱਚੋਂ ਪ੍ਰਾਪਤ ਹੁੰਦਾ ਹੈ।
**ਇੱਕ ਪਾਠਕ ਦੇ ਤੌਰ ਤੇ ਮੈਗਜ਼ੀਨ ਦੀ ਬਿਹਤਰੀ ਲਈ ਕੀ ਸੋਚਦੇ ਹੋ?**
➢ ਮੈਗਜ਼ੀਨ ਦੋ ਮਹੀਨੇ ਦੀ ਬਜਾਏ ਹਰ ਮਹੀਨੇ ਛਪਣਾ ਚਾਹੀਦਾ ਹੈ।

ਇੰਜੀਨੀਅਰ ਇੰਦਰਪਾਲ ਸਿੰਘ, ਰੋਪੜ

---

**ਤਰਕਸ਼ੀਲ ਮੈਗਜ਼ੀਨ ਕਿੰਨੀ ਦੇਰ ਤੋਂ ਪੜ੍ਹ ਰਹੇ ਹੋ?**
➢ ਇੱਕ ਸਾਲ ਤੋਂ।
**ਮੈਗਜ਼ੀਨ ਪੜ੍ਹ ਕੇ ਤੁਹਾਡੀ ਸੋਚ 'ਚ ਕੀ ਤਬਦੀਲੀ ਆਈ?**
➢ ਸੋਚ ਵਿਗਿਆਨਕ ਹੋ ਗਈ।
**ਮੈਗਜ਼ੀਨ 'ਚ ਕਿਸ ਤਰ੍ਹਾਂ ਦਾ ਮੈਟਰ ਪਸੰਦ ਹੈ?**
➢ ਮਿੰਨੀ ਕਹਾਣੀਆਂ, ਕੇਸ ਰਿਪੋਰਟਾਂ ਆਦਿ ਪਸੰਦ ਹਨ।
**ਤੁਹਾਡੀ ਨਜ਼ਰ 'ਚ ਉਹ ਕਿਹੜਾ ਮੈਟਰ ਹੈ, ਜਿਹੜਾ ਮੈਗਜ਼ੀਨ 'ਚ ਛਪਣਾ ਚਾਹੀਦਾ ਹੈ? ਪਰ ਛਪ ਨਹੀਂ ਰਿਹਾ।**
➢ ਮਨੋ ਵਿਗਿਆਨਕ ਲੇਖ਼ ਤੇ ਉਹਨਾਂ ਦੀ ਰਾਇ ਛਪਣੀ ਚਾਹੀਦੀ ਹੈ।
**ਭੂਤਾਂ ਪ੍ਰੇਤਾਂ, ਆਤਮਾਵਾਂ ਬਾਰੇ ਤੁਹਾਡੇ ਕੀ ਵਿਸ਼ਵਾਸ ਹਨ?**
➢ ਇਹ ਸਭ ਵਹਿਮ ਭਰਮ ਤੇ ਮਨ ਦੇ ਡਰ ਹਨ।
**ਧਰਮ ਬਾਰੇ ਤੁਹਾਡੇ ਵਿਚਾਰ?**
➢ ਧਰਮ ਬਾਰੇ ਸਪੱਸ਼ਟ ਵਿਚਾਰ ਨਹੀਂ ਹਨ।
**ਵਿਗਿਆਨਕ ਸੋਚ ਦੇ ਪਾਸਾਰ ਵਿੱਚ ਮੈਗਜ਼ੀਨ ਕਿਸ ਹੱਦ ਤੱਕ ਕਾਰਗਰ ਹੈ?**
➢ ਵਿਗਿਆਨਕ ਸੋਚ ਦਾ ਪਾਸਾਰ ਕਰਨ ਵਿੱਚ ਮੈਗਜ਼ੀਨ ਵਧੀਆ ਸੇਧ ਦੇ ਰਿਹਾ ਹੈ। ਹੋਰ ਕੋਸ਼ਿਸ਼ਾਂ ਵੀ ਹੋ ਸਕਦੀਆਂ ਹਨ।
**ਮੈਗਜ਼ੀਨ 'ਚ ਛਪਦੀਆਂ ਇਕਾਈਆਂ ਦੀਆ ਸਰਗਰਮੀਆਂ ਵਿਸਥਾਰ ਵਿੱਚ ਹੋਣ ਕਿ ਸੰਖ਼ੇਪ ਵਿੱਚ?**
➢ ਸੰਖ਼ੇਪ ਵਿੱਚ।
**ਇੱਕ ਪਾਠਕ ਦੇ ਤੌਰ ਤੇ ਮੈਗਜ਼ੀਨ ਦੀ ਬਿਹਤਰੀ ਲਈ ਕੀ ਸੋਚਦੇ ਹੋ?**
➢ ਮੈਗਜ਼ੀਨ ਲੋਕਾਂ ਦੀ ਸੋਚ ਨੂੰ ਵਿਗਿਆਨਕ ਸੇਧ ਦਿੰਦਾ ਹੈ। ਬੱਚਿਆਂ ਤੇ ਨੌਜਵਾਨਾਂ ਨੂੰ ਸੇਧ ਦੇਵੇ। ਮੈਗਜ਼ੀਨ ਦੇ ਪੰਨਿਆ ਵਿੱਚ ਵੀ ਵਾਧਾ ਹੋ ਸਕਦਾ ਹੈ।

ਸੁਖਵਿੰਦਰ ਕੌਰ, ਪੰਜਾਬੀ ਅਧਿਆਪਕਾ, ਮੋਹਾਲੀ

---

**ਮੈਗਜ਼ੀਨ ਕਿੰਨੀ ਦੇਰ ਤੋਂ ਪੜ੍ਹ ਰਹੇ ਹੋ?**
➢ ਤਕਰੀਬਨ 15 ਸਾਲ ਤੋਂ ਪਰ ਪੱਕੇ ਤੌਰ ਤੇ 7 ਸਾਲ ਤੋਂ ਪੜ੍ਹ ਰਿਹਾ ਹਾਂ।
**ਮੈਗਜ਼ੀਨ ਪੜ੍ਹਨ ਤੋਂ ਬਾਅਦ ਤੁਹਾਡੇ ਵਿਚਾਰਾਂ ਵਿੱਚ ਕਿਸ ਤਰ੍ਹਾਂ ਦੀ ਤਬਦੀਲੀ ਆਈ?**
➢ ਮੇਰੇ ਵਿਚਾਰਾਂ ਵਿੱਚ ਨਿਖ਼ਾਰ ਆਇਆ ਹੈ, ਹੁਣ ਮੈਂ ਆਪਣੇ ਵਿਚਾਰ ਦ੍ਰਿੜਤਾ ਨਾਲ ਰੱਖਦਾ ਹਾਂ।
**ਤੁਹਾਨੂੰ ਕਿਸ ਤਰ੍ਹਾਂ ਦਾ ਮੈਟਰ ਪਸੰਦ ਹੈ?**
➢ ਮੈਨੂੰ ਮੈਗਜ਼ੀਨ 'ਚ ਛਪਦੇ ਮਨੋਵਿਗਿਆਨ ਸਬੰਧੀ ਲੇਖ਼ ਪਸੰਦ ਹਨ ਅਤੇ ਖ਼ੋਜ ਖ਼ਬਰਾਂ ਵੀ ਰੁਚੀ ਨਾਲ ਪੜ੍ਹਦਾ ਹਾਂ।
**ਭੂਤਾਂ, ਪ੍ਰੇਤਾਂ,ਆਤਮਾਵਾਂ ਬਾਰੇ ਤੁਹਾਡੇ ਕੀ ਵਿਸ਼ਵਾਸ ਹਨ? ਧਰਮ ਬਾਰੇ ਤੁਹਾਡਾ ਕੀ ਕਹਿਣਾ ਹੈ?**
➢ ਭੂਤਾਂ, ਪ੍ਰੇਤਾਂ ਤੇ ਚਮਤਕਾਰਾਂ ਵਿੱਚ ਮੇਰਾ ਬਿਲਕੁਲ ਵਿਸ਼ਵਾਸ ਨਹੀਂ ਹੈ। ਮੈਂ ਇਨਸਾਨੀਅਤ ਦੇ ਧਰਮ ਵਿੱਚ ਵਿਸ਼ਵਾਸ ਰੱਖਦਾ ਹਾਂ।
**ਮੈਗਜ਼ੀਨ ਦੇ ਮੈਟਰ ਸਬੰਧੀ ਕੋਈ ਸੁਝਾਅ?**
➢ ਮੈਟਰ ਸਬੰਧੀ ਸੁਝਾਅ ਮੈਗਜ਼ੀਨ ਵਿੱਚ ਵਿਗਿਆਨਕ ਜਾਣਕਾਰੀ ਵਾਲਾ ਮੈਟਰ ਵਧੇਰੇ ਛਪਣਾ ਚਾਹੀਦਾ ਹੈ। ਮੁੱਖ਼ ਪੰਨੇ ਤੇ ਕਾਰਟੂਨ ਦੀ ਬਜਾਏ ਕਿਸੇ ਵਿਗਿਆਨਕ ਵਰਤਾਰੇ ਜਾਂ ਮਾਡਲ ਦੀ ਫੋਟੋ ਹੋਣੀ ਚਾਹੀਦੀ ਹੈ ਤੇ ਅੰਦਰਲੇ ਪਾਸੇ ਉਸ ਬਾਰੇ ਜਾਣਕਾਰੀ ਵੀ। ਮੈਗਜ਼ੀਨ ਮਾਸਿਕ ਹੋ ਸਕੇ ਤਾਂ ਚੰਗਾ ਹੈ।
**ਮੈਗਜ਼ੀਨ 'ਚ ਛਪਦੀਆਂ ਸਰਗਰਮੀਆਂ ਬਾਰੇ ਕੀ ਕਹਿਣਾ ਚਾਹੋਗੇ?**
➢ ਸਰਗਰਮੀਆਂ ਤੋਂ ਸੁਸਾਇਟੀ ਦੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਮਿਲਦੀ ਹੈ ਜਿਸ ਤੋਂ ਦੂਸਰਿਆਂ ਨੂੰ ਉਤਸ਼ਾਹ ਮਿਲਦਾ ਹੈ। ਸਰਗਰਮੀਆਂ ਸੰਖ਼ੇਪ ਵਿੱਚ ਹੋਣੀਆਂ ਚਾਹੀਦਆਂ ਹਨ।

ਬਲਦੇਵ ਸਿੰਘ ਲੱਧੂਵਾਲਾ।

# ਸਰਗਰਮੀਆਂ

**ਜ਼ੋਨ ਬਠਿੰਡਾ : ਇਕਾਈ ਬਠਿੰਡਾ : ਤਰਕਸ਼ੀਲ ਮੇਲਾ ਕੋਟ ਗੁਰੂ :** ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਦੇ ਚਲਦਿਆਂ ਇਕਾਈ ਵੱਲੋਂ 4 ਮਾਰਚ ਨੂੰ ਪਿੰਡ ਕੋਟ ਗੁਰੂ ਵਿਖੇ ਤਰਕਸ਼ੀਲ ਮੇਲੇ ਕਰਵਾਏ ਗਏ। ਇਹ ਮੇਲਾ ਭਾਈ ਘਨੱਈਆ ਜੀ ਲੋਕ ਸੇਵਾ ਸੁਸਾਇਟੀ ਤੇ ਬਾਬਾ ਭੋਲਾ ਦਾਸ ਸਪੋਰਟਸ ਕਲੱਬ ਕੋਟ ਗੁਰੂ (ਗੁਰੂ ਕੇ) ਦੇ ਸਹਿਯੋਗ ਨਾਲ ਕਰਵਾਇਆ ਗਿਆ। ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ 'ਮੈਂ ਫਿਰ ਆਵਾਂਗਾ', 'ਪ੍ਰੇਤ' ਤੇ 'ਮਿੱਟੀ ਰੁਦਨ ਕਰੇ' ਨਾਟਕ ਖੇਡੇ ਗਏ। ਪਿੰਡ ਦੇ ਸਰਪੰਚ ਜਲੰਧਰ ਸਿੰਘ, ਪੰਜਾਬੀ ਟ੍ਰਿਬਿਊਨ ਦੇ ਪੱਤਰਕਾਰ ਬਲਵੀਰ ਸਿੰਘ, ਸ਼ਮਸ਼ੇਰ ਸਿੰਘ ਪ੍ਰਧਾਨ, ਜਸਪਾਲ ਸਿੰਘ, ਸ਼ਵਿੰਦਰ ਸਿੰਘ, ਡਾ. ਵੀ.ਪੀ. ਬਰਾੜ, ਵਿਕਰਮਜੀਤ ਤੇ ਜਗਤਾਰ ਸਿੰਘ ਕੋਟਗੁਰੂ ਨੇ ਮੇਲੇ ਦੀ ਸਫ਼ਲਤਾ ਲਈ ਵਿਸ਼ੇਸ਼ ਸਹਿਯੋਗ ਦਿੱਤਾ।

**ਮੇਲਾ ਫਰੀਦਕੋਟ ਕੋਟਲੀ :** 18 ਮਾਰਚ ਨੂੰ ਇਸ ਪਿੰਡ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਨਾਟਕ ਪੇਸ਼ ਕੀਤੇ ਗਏ। ਇਸ ਮੇਲੇ ਦੇ ਮੁੱਖ ਬੁਲਾਰੇ ਹਰੀ ਸਿੰਘ ਤਰਕ, ਭੂਰਾ ਸਿੰਘ ਮਹਿਮਾ ਸਰਜਾ ਤੇ ਅਵਤਾਰ ਗਿੱਲ ਤਰਕਸ਼ੀਲ ਸੁਸਾਇਟੀ ਆਫ਼ ਕੈਨੇਡਾ ਸਨ। ਮੇਲੇ ਦੀ ਸਫ਼ਲਤਾ ਲਈ ਬੁੱਧ ਸਿੰਘ ਬਠਿੰਡਾ ਤੇ ਸਰਵ ਉਪਕਾਰੀ ਸਭਾ ਫਰੀਦਕੋਟ ਕੋਟਲੀ ਦੇ ਅਹੁਦੇਦਾਰਾਂ ਲੇ ਯੋਗਦਾਨ ਦਿੱਤਾ। ਮੰਚ ਸੰਚਾਲਨ ਬਲਦੇਵ ਸਿੰਘ ਨੇ ਕੀਤਾ ਤੇ ਬਠਿੰਡਾ ਇਕਾਈ ਦੇ ਰਾਮ ਸਿੰਘ ਨਿਰਮਾਣ, ਹਰਿੰਦਰ ਕੁਮਾਰ, ਬਿਕਰਮਜੀਤ ਤੇ ਉੱਤਮ ਸਿੰਘ ਨੇ ਵੀ ਸਹਿਯੋਗ ਦਿੱਤਾ।

**ਯਾਦਗਾਰੀ ਲਾਇਬਰੇਰੀ ਦਾ ਉਦਘਾਟਨ :** ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਘਰ-ਘਰ ਪਹੁੰਚਾਉਣ ਲਈ ਤੇ ਲੋਕਾਂ ਨੂੰ ਸਾਹਿਤ ਨਾਲ ਜੋੜਨ ਲਈ ਪਿੰਡ ਕੋਟਲੀ ਦੇ ਵਾਸੀ ਬੁੱਧ ਸਿੰਘ ਐੱਨ.ਐੱਫ਼.ਐੱਲ. ਬਠਿੰਡਾ ਨੇ ਆਪਣੀ ਨਿੱਜੀ ਥਾਂ ਵਿੱਚ ਇੱਕ ਕਮਰਾ ਬਣਾ ਕੇ ਲਾਇਬਰੇਰੀ ਸਥਾਪਿਤ ਕੀਤੀ, ਜਿਸ ਦਾ ਉਦਘਾਟਨ ਹਰੀ ਸਿੰਘ ਤਰਕ ਨੇ ਕੀਤਾ। ਲਾਇਬਰੇਰੀ ਦਾ ਸਮੁੱਚਾ ਪ੍ਰਬੰਧ ਪਿੰਡ ਦੀਆਂ ਸਮਾਜ ਸੇਵੀ ਸੰਸਥਾਵਾਂ ਤੇ ਪ੍ਰਬੰਧਕੀ ਕਮੇਟੀ ਚਲਾ ਰਹੀ ਹੈ।

**ਵਿਸਾਖੀ ਮੇਲਾ ਸਾਬੋ :** ਹਰ ਵਾਰ ਦੀ ਤਰ੍ਹਾਂ ਤਲਵੰਡੀ ਸਾਬੋ ਦੇ ਵਿਸਾਖੀ ਮੇਲੇ ਤੇ ਤਰਕਸ਼ੀਲ ਸਟੇਜ ਲਾ ਕੇ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ ਤੇ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਗਏ। ਇਸ ਸਰਗਰਮੀਂ ਵਿੱਚ ਇਕਾਈ ਕਾਲਾਂਵਾਲੀ ਤੋਂ ਹਰਦੇਵ ਸਿੰਘ, ਮੌੜ ਤੋਂ ਬਲਰਾਜ ਸਿੰਘ, ਮਾਸਟਰ ਸਰਜੀਵਨ ਕੋਟ ਬਖ਼ਤੂ ਤੇ ਐਡਵੋਕੇਟ ਅਵਤਾਰ ਸੇਮਾ ਨੇ ਵੀ ਯੋਗਦਾਨ ਪਾਇਆ।

**ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ।**

**ਇਕਾਈ ਭਾਗੀ ਵਾਂਦਰ :** ਇਸ ਇਕਾਈ ਵੱਲੋਂ ਪਿੰਡ ਦੇ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਸਾਬੋ ਇਕਾਈ ਦੇ ਪ੍ਰਧਾਨ ਦਰਸ਼ਨ ਸਿੰਘ ਨੇ ਤਰਕਸ਼ੀਲਤਾ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਐਡਵੋਕੇਟ ਅਵਤਾਰ ਸੇਮਾ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਬਾਰੇ ਗੱਲ ਕੀਤੀ। ਤਰਕਸ਼ੀਲ ਮੈਂਬਰਾਂ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ।

**ਯੋਗਰਾਜ, ਭਾਗੀ ਵਾਂਦਰ**

**ਜ਼ੋਨ ਚੰਡੀਗੜ੍ਹ :**

**ਤਰਕਸ਼ੀਲ ਮੇਲਾ ਬਹਾਦਰਗੜ੍ਹ :** ਇਸ ਜ਼ੋਨ ਦੀਆਂ ਇਕਾਈਆਂ ਉੱਚਾ ਪਿੰਡ ਖ਼ੰਟ, ਸਰਹਿੰਦ ਤੇ ਬੱਸੀ ਪਠਾਣਾਂ ਵੱਲੋਂ ਸਾਂਝੇ ਤੌਰ ਤੇ ਪਿੰਡ ਬਹਾਦਰਗੜ੍ਹ (ਫ਼ਤਹਿਗੜ੍ਹ ਸਾਹਿਬ) ਵਿਖੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਬੁੱਧੀਜੀਵੀ ਪ੍ਰੀਤਮ ਪਾਲ ਜੀ ਮੁੱਖ ਮਹਿਮਾਨ ਦੇ ਤੌਰ ਤੇ ਪਹੁੰਚੇ। ਮੇਲੇ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਜਗਤਰਨ ਖ਼ੰਟ, ਜਸਵੀਰ ਉੱਚਾ ਪਿੰਡ, ਬਲਦੇਵ ਜਲਾਲ ਤੇ ਗੁਰਵਿੰਦਰ ਬੜੀ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ। ਐਡਵੋਕੇਟ ਹਰਿੰਦਰ ਲਾਲੀ ਇਸ ਸਮਾਗਮ ਵਿੱਚ ਮੁੱਖ ਬੁਲਾਰੇ ਦੇ ਤੌਰ ਤੇ ਪਹੁੰਚੇ ਤੇ ਉਹਨਾਂ ਭਾਵਪੂਰਤ ਤਕਰੀਰ ਕੀਤੀ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਸੰਦੀਪ ਬੱਸੀ ਪਠਾਣਾਂ ਨੇ ਨਿਭਾਈ ਤੇ ਪੁਸਤਕਾਂ ਦੀ ਸਟਾਲ ਤੇ ਗੁਰਸੇਵਕ ਤੇ ਜਸਪ੍ਰੀਤ ਸਾਨੀਪੁਰ ਨੇ ਡਿਊਟੀ ਦਿੱਤੀ।

**ਜਗਤਰਨ ਖ਼ੰਟ**

**ਇਕਾਈ ਰੋਪੜ :** ਇਸ ਇਕਾਈ ਵੱਲੋਂ 2 ਮਈ ਨੂੰ ਸ਼ਹੀਦ ਭਗਤ ਸਿੰਘ ਦੀ ਯਾਦ ਵਿੱਚ ਜਨਵਾਦੀ ਨੌਜਵਾਨ ਸਭਾ ਨੰਗਲ ਦੇ ਸਹਿਯੋਗ ਨਾਲ ਨਾਟਕ ਮੇਲਾ ਕਰਵਾਇਆ ਗਿਆ, ਜਿਸ ਵਿੱਚ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵੱਲੋਂ ਨਾਟਕ ਖੇਡੇ ਗਏ। ਰਾਣਾ ਜਸਮੇਰ ਸਿੰਘ ਨੇ ਜਾਦੂ ਦੇ ਟ੍ਰਿੱਕ ਦਿਖਾਏ। ਇਕਾਈ ਪ੍ਰਧਾਨ ਹਰਨੇਕ ਸਿੰਘ ਨੇ ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਤਰਕਸ਼ੀਲਤਾ ਨਾਲ ਜੁੜਨ ਲਈ ਪ੍ਰੇਰਿਆ। ਪੁਸਤਕਾਂ ਦੀ ਸਟਾਲ ਤੇ ਬਹਾਦਰ ਸਿੰਘ ਤੇ ਕੁਲਦੀਪ ਚੰਦ ਨੇ ਜ਼ਿੰਮੇਵਾਰੀ ਨਾਲ ਡਿਊਟੀ ਨਿਭਾਈ।

**ਗੁਰਜਿੰਦਰ ਸਿੰਘ**

**ਇਕਾਈ ਬੱਸੀ ਪਠਾਣਾ :** ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਸਰਕਾਰੀ ਸੈਕੰਡਰੀ ਸਕੂਲ ਬੱਸੀ ਪਠਾਣਾ ਵਿਖੇ ਤੇ ਸੈਕੰਡਰੀ ਸਕੂਲ (ਲੜਕੇ) ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਪ੍ਰੋਗਰਾਮਾਂ ਦੀ ਸ਼ੁਰੂਆਤ ਪ੍ਰਿੰਸੀਪਲ ਛਿੰਦਰਪਾਲ ਸਿੰਘ ਤੇ ਹਰਵੇਲ ਸਿੰਘ ਮਾਧੋਪੁਰ ਨੇ ਸ਼ਮਾ ਰੌਸ਼ਨ ਕਰਕੇ ਕੀਤੀ। ਪ੍ਰੋਗਰਾਮਾਂ ਦੌਰਾਨ ਡਾ ਸੰਦੀਪ ਸਿੰਘ ਮੁਖੀ ਮਨੋਰੋਗ ਵਿਭਾਗ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਚਾਨਣਾ ਪਾਇਆ। ਕਮਲ ਸੁਹਾਵੀ ਤੇ ਜਗਤਰਨ ਖ਼ੰਟ ਨੇ ਜਾਦੂ ਦੇ ਟ੍ਰਿੱਕ ਵਿਖਾ ਕੇ ਅੰਧ ਵਿਸ਼ਵਾਸਾਂ ਤੋਂ ਸੁਚੇਤ ਕੀਤਾ। ਇਕਾਈ ਦੇ ਮੁਖੀ ਡਾ.ਦਰਸ਼ਨ ਸਿੰਘ ਨੇ ਸੁਸਾਇਟੀ ਦੇ ਮਿਸ਼ਨ ਬਾਰੇ ਮੁਕੰਮਲ ਜਾਣਕਾਰੀ ਦਿੱਤੀ। ਸਕੂਲ ਦੇ ਪ੍ਰਿੰਸੀਪਲਾਂ ਨੇ ਪ੍ਰੋਗਰਾਮ ਦੀ ਸਰਾਹਨਾ ਕਰਦਿਆਂ ਅਜਿਹੇ ਪ੍ਰੋਗਰਾਮ ਹਰ ਸਕੂਲ ਵਿੱਚ ਕਰਨ ਲਈ ਆਖਿਆ। ਪ੍ਰੋਗਰਾਮਾਂ ਦੀ ਸਫਲਤਾ ਲਈ ਮਾਸਟਰ ਲਾਲ ਚੰਦ, ਮਹਿੰਦਰ ਸਿੰਘ ਚੀਮਾ, ਮੈਡਮ ਰੂਪ ਪ੍ਰੀਤ, ਮਾਸਟਰ ਦਰਸ਼ਨ ਸਿੰਘ, ਚਰਨਜੀਤ ਸਿੰਘ, ਕੁਲਵਿੰਦਰ ਸਿੰਘ, ਅਵਤਾਰ ਸਿੰਘ, ਰਾਮ ਲਾਲ, ਭਗਵਾਨ ਦਾਸ ਤੇ ਅਸ਼ੋਕ ਟੁਲਾਨੀ ਨੇ ਭਰਵਾਂ ਸਹਿਯੋਗ ਦਿੱਤਾ।

*ਡਾ.ਦਰਸ਼ਨ ਸਿੰਘ*

**ਜ਼ੋਨ ਅੰਮ੍ਰਿਤਸਰ :** ਸੁਸਾਇਟੀ ਦੇ ਮਾਝਾ ਜੋਨ ਵੱਲੋਂ 5 ਜੂਨ ਨੂੰ ਮਨਾਏ



ਗਏ ਵਾਤਾਵਰਣ ਦਿਵਸ ਦੇ ਸਬੰਧ ਵਿੱਚ ਸਾਰੀਆਂ ਇਕਾਈਆਂ ਵੱਲੋਂ ਪ੍ਰਸ਼ਾਸ਼ਨ ਤੇ ਪੁਲਿਸ ਅਧਿਕਾਰੀਆਂ ਨੂੰ ਸੁਪ੍ਰੀਮ ਕੋਰਟ ਵੱਲੋਂ 18 ਜੁਲਾਈ 2005 ਨੂੰ ਆਵਾਜ਼ ਪ੍ਰਦੂਸ਼ਨ ਐਕਟ ਸਬੰਧੀ ਜਾਰੀ ਕੀਤੇ ਗਏ ਦਿਸ਼ਾ ਨਿਰਦੇਸ਼ਾਂ ਨੂੰ ਲਾਗੂ ਕਰਨ ਲਈ ਮੰਗ ਪੱਤਰ ਦਿੱਤੇ ਗਏ।

**ਅੰਮ੍ਰਿਤਸਰ :** ਮਾਝਾ ਜੋਨ ਦੇ ਮੁਖੀ ਸੁਮੀਤ ਸਿੰਘ ਦੀ ਅਗਵਾਈ ਵਿੱਚ ਡਿਪਟੀ ਕਮਿਸ਼ਨਰ ਤੇ ਐੱਸ.ਐੱਸ.ਪੀ. ਅੰਮ੍ਰਿਤਸਰ ਨੂੰ ਮੰਗ ਪੱਤਰ ਦਿੱਤਾ ਗਿਆ। ਵਫ਼ਦ ਵਿੱਚ ਕਾਮਰੇਡ ਅਜੀਤ ਸਿੰਘ, ਕਹਾਣੀਕਾਰ ਦਵਿੰਦਰ ਸਿੰਘ, ਧਰਮਿੰਦਰ ਸਿੰਘ, ਵਰਿੰਦਰ ਸਿੰਘ, ਦਮਨਜੀਤ ਕੌਰ ਅਤੇ ਸੁਖਵੀਰ ਸਿੰਘ ਆਦਿ ਤਰਕਸ਼ੀਲ ਵਰਕਰ ਸ਼ਾਮਲ ਸਨ।

**ਅਜਨਾਲਾ :** ਇਕਾਈ ਗਾਗੋ ਮਾਹਲ ਵੱਲੋਂ ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੇ ਸਹਿਯੋਗ ਨਾਲ ਐੱਸ.ਡੀ.ਐੱਮ. ਅਜਨਾਲਾ ਨੂੰ ਮੰਗ ਪੱਤਰ ਦਿੱਤਾ ਗਿਆ। ਇਸ ਮੌਕੇ ਤੇ ਜਰਮਨਜੀਤ ਸਿੰਘ, ਅਮਨ, ਰਣਜੀਤ ਆਦਿ ਤਰਕਸ਼ੀਲ ਮੈਂਬਰਾਂ ਤੋਂ ਇਲਾਵਾ ਨੌਜਵਾਨ ਸਭਾ ਦੇ ਆਗੂ ਬਲਦੇਵ ਪੰਡੋਰੀ ਤੇ ਸਪੋਰਟਸ ਕਲੱਬ ਦੇ ਪ੍ਰਗਟ ਸਿੰਘ ਤੇ ਮਨਜੀਤ ਸਿੰਘ ਹਾਜ਼ਰ ਸਨ।

**ਕੱਥੂ ਨੰਗਲ :** ਇਕਾਈ ਗੋਪਾਲਪੁਰ ਮਜਵਿੰਡ ਵੱਲੋਂ ਮੁਖ਼ਤਾਰ ਸਿੰਘ, ਸੁਖਵਿੰਦਰ ਸਿੰਘ, ਗੁਰਦੀਪ ਸਿੰਘ, ਲਖਵਿੰਦਰ ਆਦਿ ਤਰਕਸ਼ੀਲ ਵਰਕਰਾਂ ਨੇ ਸਥਾਨਕ ਐੱਸ.ਡੀ.ਐੱਮ. ਨੂੰ ਮੰਗ ਪੱਤਰ ਦਿੱਤਾ।

**ਖ਼ਿਲਚੀਆਂ :** ਇਕਾਈ ਖ਼ਿਲਚੀਆਂ ਵੱਲੋਂ ਜਥੇਬੰਦਕ ਮੁਖੀ ਅਮੋਲਕ ਸਿੰਘ, ਜਸਬੀਰ ਸਿੰਘ ਫਾਜ਼ਿਲਕਾ, ਬਲਕਾਰ ਸਿੰਘ, ਸਰਬਜੀਤ ਸਿੰਘ, ਰੋਹਿਤ ਸ਼ਰਮਾ ਤੇ ਡਾ.ਕੁਲਦੀਪ ਸਿੰਘ ਆਦਿ ਆਗੂਆਂ ਨੇ ਐੱਸ.ਡੀ.ਐੱਮ. ਬਾਬਾ ਬਕਾਲਾ ਤੇ ਡੀ.ਐੱਸ.ਪੀ. ਬਾਬਾ ਬਕਾਲਾ ਨੂੰ ਮੰਗ ਪੱਤਰ ਦਿੱਤਾ।

**ਖ਼ਡੂਰ ਸਾਹਿਬ :** ਇਕਾਈ ਜੰਡਿਆਲਾ ਗੁਰੂ ਤੇ ਖ਼ਡੂਰ ਸਾਹਿਬ ਵੱਲੋਂ ਪ੍ਰਸ਼ਾਸ਼ਨਿਕ ਅਧਿਕਾਰੀ ਨੂੰ ਮੰਗ ਪੱਤਰ ਦਿੱਤਾ ਗਿਆ। ਇਸ ਮੌਕੇ ਤੇ ਸਤਨਾਮ ਸਿੰਘ ਜੰਡਿਆਲਾ, ਸ਼ਮਸ਼ੇਰ ਸਿੰਘ ਤਿੰਮੋਵਾਲ, ਜਸਵੀਰ ਸਿੰਘ ਸੰਘਰ ਕਲਾਂ, ਨਿਰਮਲ ਛੱਜਲਵੱਡੀ, ਅਮਨ ਕੁਮਾਰ, ਗੁਰਪ੍ਰੀਤ ਸਿੰਘ, ਲਾਡੀਪਾਲ, ਪ੍ਰਭਜੋਤ ਤੇ ਧਨਵੰਤ ਸਿੰਘ ਵਿਰਵਾਲ ਆਦਿ ਤਰਕਸ਼ੀਲ ਵਰਕਰ ਹਾਜ਼ਰ ਸਨ।

**ਤਰਨਤਾਰਨ :** ਤਰਕਸ਼ੀਲ ਆਗੂ ਨਰਿੰਦਰ ਸਿੰਘ ਸ਼ੇਖ਼ ਚੱਕ ਦੀ ਅਗਵਾਈ ਵਿੱਚ ਸਥਾਨਕ ਏ.ਡੀ.ਸੀ. ਤੇ ਤਹਿਸੀਲਦਾਰ ਨੂੰ ਮੰਗ ਪੱਤਰ ਦਿੱਤੇ ਗਏ। ਮੰਗ ਪੱਤਰ ਦੇਣ ਸਮੇਂ ਰਜਵੰਤ ਸਿੰਘ ਬਾਗੜੀਆਂ, ਮਾਸਟਰ ਤਸਬੀਰ ਸਿੰਘ, ਲੈਕਚਰਾਰ ਗੁਰਭੇਜ ਸਿੰਘ, ਤਰਸੇਮ ਲਾਲ ਘੁੰਮਣ, ਅਜੀਤ ਸਿੰਘ, ਕੁਲਵਿੰਦਰ ਸਿੰਘ, ਕੁਲਵੰਤ ਮੱਲ੍ਹੀਆਂ, ਕਰਮ ਸਿੰਘ ਤੇ ਸੰਜੀਵ ਬਾਗੜੀਆਂ ਹਾਜ਼ਰ ਸਨ।

**ਝਬਾਲ :** ਤਰਕਸ਼ੀਲ ਆਗੂ ਬਖ਼ਸ਼ੀਸ਼ ਸਿੰਘ ਵੱਲੋਂ ਕਾਮਰੇਡ ਦਵਿੰਦਰ ਸਿੰਘ ਸੋਹਲ, ਜਗਤਾਰ ਸਿੰਘ, ਕੰਵਲ ਪੰਜਾਬ ਸਿੰਘ ਤੇ ਅਸ਼ੋਕ ਸਵਰਾਜ ਨਾਲ ਸਥਾਨਕ ਥਾਣਾ ਮੁਖ਼ੀ ਤੇ ਤਹਿਸੀਲਦਾਰ ਨੂੰ ਮੰਗ ਪੱਤਰ ਸੌਂਪਿਆ ਗਿਆ।

**ਚੋਹਲਾ ਸਾਹਿਬ :** ਇਕਾਈ ਵੱਲੋਂ ਸਥਾਨਕ ਪੁਲਿਸ ਮੁਖੀ ਨੂੰ ਆਵਾਜ਼ ਪ੍ਰਦੂਸ਼ਣ ਐਕਟ ਲਾਗੂ ਕਰਨ ਲਈ ਮੰਗ ਪੱਤਰ ਦਿੱਤਾ ਗਿਆ। ਇਸ ਮੌਕੇ ਤੇ ਮਾਸਟਰ ਬਲਬੀਰ ਪਰਵਾਨਾ, ਹਰਜੀਤ ਰਵੀ, ਗੁਰਨਾਮ ਸਿੰਘ, ਦਲਵੀਰ ਸਿੰਘ ਤੇ ਮੋਹਣ ਸਿੰਘ ਆਦਿ ਆਗੂ ਹਾਜ਼ਰ ਸਨ।

**ਮੁਖਵਿੰਦਰ ਸਿੰਘ**

**ਜ਼ੋਨ ਲੁਧਿਆਣਾ**

**ਮਜ਼ਦੂਰਾਂ ਨਾਲ ਮੀਟਿੰਗ :** ਲੁਧਿਆਣਾ ਇਕਾਈ ਵੱਲੋਂ ਆਪਣੇ ਦਫ਼ਤਰ ਵਿਖੇ ਮਜ਼ਦੂਰਾਂ ਨਾਲ ਮੀਟਿੰਗ ਕੀਤੀ ਗਈ। ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਦੇ ਚਲਦਿਆਂ ਤਰਕਸ਼ੀਲ ਸੁਸਾਇਟੀ ਵੱਲੋਂ ਚਲਾਈਆਂ ਜਾ ਰਹੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਿੰਦਿਆਂ ਜ਼ੋਨ ਮੁਖੀ ਹਰਭਜਨ ਸਿੰਘ ਨੇ ਮਜ਼ਦੂਰਾਂ ਨੂੰ ਅੰਧ ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਬਾਰੇ ਵਿਸਥਾਰ ਨਾਲ ਦੱਸਿਆ। ਉਹਨਾਂ ਕਿਹਾ ਕਿ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਸਾਨੂੰ ਸਾਰਿਆਂ ਨੂੰ ਅੱਗੇ ਆਉਣਾ ਚਾਹੀਦਾ ਹੈ। ਮੀਟਿੰਗ ਨੂੰ ਹੋਰਨਾਂ ਤੋਂ ਇਲਾਵਾ ਸਤਵੀਰ ਤੇ ਬਾਪੂ ਉਜਾਗਰ ਸਿੰਘ ਨੇ ਵੀ ਸੰਬੋਧਨ ਕੀਤਾ। ਮੀਟਿੰਗ ਵਿੱਚ ਵਿਕਰਾਤ, ਚੰਦਰ ਕਿਸ਼ੋਰ, ਸ਼ਿਵ ਸ਼ੰਕਰ, ਰਾਮ ਨਾਥ, ਹਿਰਦੇ ਰਾਮ, ਕਾਲੀ ਚਰਨ, ਗੌਰਵ, ਦਿਨੇਸ਼ ਪਟੇਲ, ਉਮੇਸ਼ ਕੁਮਾਰ, ਵਿਜੇ ਤੇ ਅਨਿਲ ਆਦਿ ਦਰਜਨਾਂ ਮਜ਼ਦੂਰਾਂ ਨੇ ਹਿੱਸਾ ਲਿਆ।

**ਨਾਟਕ ਮੇਲਾ ਲਸੋਈ :** ਸ਼ਹੀਦ ਭਗਤ ਸਿੰਘ ਕਲੱਬ ਲਸੋਈ ਪੰਚਾਇਤ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਜਨਮ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ 'ਮੈਂ ਫਿਰ ਆਵਾਂਗਾ' ਤੇ 'ਪ੍ਰੇਤ' ਨਾਟਕ ਖੇਡੇ ਗਏ। ਪਬਲਿਕ ਸਕੂਲ ਲਸੋਈ ਦੇ ਪ੍ਰਿੰਸੀਪਲ ਤੇ ਯੂਥ ਆਗੂ ਦਵਿੰਦਰ ਲਸੋਈ ਦੀ ਨਿਰਦੇਸ਼ਨਾ ਹੇਠ ਤਿਆਰ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ਦੀ ਪੇਸ਼ਕਾਰੀ ਨੂੰ ਸਾਰਿਆਂ ਨੇ ਪਸੰਦ ਕੀਤਾ। ਸਮਾਗਮ ਦੌਰਾਨ ਡਾ.ਗੁਰਵਿੰਦਰ ਸਿੰਘ ਐੱਮ.ਡੀ. ਸਿਵਲ ਹਸਪਤਾਲ ਮਲੇਰਕੋਟਲਾ ਨੇ ਪ੍ਰੋਗਰਾਮ ਦੀ ਸਰਾਹਨਾ ਕਰਦਿਆਂ ਅਜਿਹੇ ਪ੍ਰੋਗਰਾਮ ਪਿੰਡ-ਪਿੰਡ ਕਰਵਾਉਣ ਲਈ ਜੋਰ ਦਿੱਤਾ। ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਡਾ.ਹਰਪ੍ਰੀਤ ਲਸੋਈ, ਅਸ਼ੋਕ ਕੁਮਾਰ, ਹਰਜੀਤ ਸਿੰਘ ਤੇ ਗੁਰਜਿੰਦਰ ਸਿੰਘ ਨੇ ਵੀ ਭਰਵਾਂ ਯੋਗਦਾਨ ਪਾਇਆ। ਪ੍ਰੋਗਰਾਮ ਦੌਰਾਨ ਹੀ ਰਣਜੀਤ ਝਨੇਰ ਦੀ ਪੁਸਤਕ 'ਪਿੰਡ ਦੀ ਸੱਥ' ਵੀ ਰਿਲੀਜ਼ ਕੀਤੀ ਗਈ।

**ਬਲਜਿੰਦਰ ਸਲਾਣਾ, ਮਲੇਰਕੋਟਲਾ।**

**ਇਕਾਈ ਜਗਰਾਓਂ :**

**ਸੈਮੀਨਾਰ ਪ੍ਰੋਗਰਾਮ :** ਇਸ ਇਕਾਈ ਵੱਲੋਂ ਡਾਈਟ ਜਗਰਾਓਂ ਵਿਖੇ ਅੰਧ ਵਿਸ਼ਵਾਸਾਂ ਵਿਰੁੱਧ ਕਾਨੂੰਨ ਵਿਸ਼ੇ ਤੇ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਐਡਵੋਕੇਟ ਹਰਿੰਦਰ ਲਾਲੀ ਨੇ ਭਾਰਤੀ ਸੰਵਿਧਾਨ ਵਿੱਚ ਦਰਜ ਅੰਧ ਵਿਸ਼ਵਾਸਾਂ ਖਿਲਾਫ਼ ਕਾਨੂੰਨਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਹਨਾਂ ਆਖਿਆ ਕਿ ਅੰਧ ਵਿਸ਼ਵਾਸਾਂ ਦੇ ਖਿਲਾਫ਼ ਕਾਨੂੰਨਾਂ ਦੇ ਹੋਣ ਦੇ ਬਾਵਜੂਦ ਵੀ ਟੀ.ਵੀ.ਮੀਡੀਆ ਤੇ ਅਖ਼ਬਾਰਾਂ ਰਾਹੀਂ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਜ਼ੋਰਾਂ ਸ਼ੋਰਾਂ ਨਾਲ ਚੱਲ ਰਿਹਾ ਹੈ। ਸੈਮੀਨਾਰ ਵਿੱਚ ਸੁਧਾਰ, ਮੋਗਾ ਤੇ ਧਰਮਕੋਟ ਇਲਾਕੇ ਦੇ ਅਧਿਆਪਕਾਂ ਤੋਂ ਇਲਾਵਾ ਸਾਹਿਤ ਸਭਾ ਜਗਰਾਓਂ, ਹੋਰਨਾਂ ਅਗਾਂਹਵਧੂ ਜਥੇਬੰਦੀਆਂ ਦੇ ਮੈਂਬਰਾਂ ਨੇ ਵੀ ਸ਼ਮੂਲੀਅਤ ਕੀਤੀ।

ਸੁਰਜੀਤ, ਦੌਧਰ

# ਤੁਹਾਡੇ ਹੁੰਗਾਰੇ

ਮਈ ਜੂਨ ਦੇ ਅੰਕ ਨੇ ਮੈਨੂੰ ਪੱਤਰ ਲਿਖ਼ਣ ਲਈ ਮਜਬੂਰ ਹੀ ਕਰ ਦਿੱਤਾ। ਮੈਗਜ਼ੀਨ 'ਚ ਛਪੇ ਲੇਖ਼ਾਂ ਦੀਆਂ ਬਾਕੀਆਂ ਦੱਸੇ ਹੋਏ ਪੰਨਿਆਂ ਤੇ ਪੜ੍ਹਨ ਨੂੰ ਨਹੀਂ ਮਿਲੀਆਂ। ਕੇਸ ਰਿਪੋਰਟ ਤੇ ਡੈਲੀਗੇਟ ਇਜਲਾਸ ਦੀ ਬਾਕੀ ਵੀ ਸਬੰਧਤ ਪੰਨੇ ਤੇ ਪੜ੍ਹਨ ਨੂੰ ਨਹੀਂ ਮਿਲੀ। ਸੰਪਾਦਕੀ 'ਇਹ ਸਾਡੇ ਹੀਰੋ ਨਹੀਂ...' ਪਸੰਦ ਆਈ। ਹੇਮ ਰਾਜ ਸਟੈਨੋ ਦਾ ਲੇਖ਼ ਵਿਚਾਰਨਯੋਗ ਹੈ। ਮੈਗਜ਼ੀਨ ਵਿਚਲੀਆਂ ਤਰੁੱਟੀਆਂ ਦੂਰ ਕਰੋ।

**ਹਰਚੰਦ ਭਿੰਡਰ (ਪਟਿਆਲਾ)।**

ਇਹ ਅੰਕ ਜਾਣਕਾਰੀ ਭਰਪੂਰ ਸੀ। ਸੰਪਾਦਕੀ ਸਰਾਹੁਣਯੋਗ ਰਹੀ। ਭਗਤ ਸਿੰਘ ਦੀਆਂ ਯਾਦਾਂ, ਲੰਮੀ ਉਮਰ ਦਾ ਰਾਜ਼, ਸਾਡੇ ਵਿਗਿਆਨੀ ਆਦਿ ਜਾਣਕਾਰੀ ਭਰਪੂਰ ਲੇਖ਼ ਸਨ। ਹਰਿੰਦਰ ਲਾਲੀ ਦੀ ਰਚਨਾ ਅਦਾਲਤੀ ਸਹੁੰ ਤੋਂ ਛੁਟਕਾਰਾ ਵੀ ਪਸੰਦ ਆਈ। ਮੈਗਜ਼ੀਨ ਨੂੰ ਮਾਸਿਕ ਕਰੋ।

**ਯੋਗਰਾਜ, ਇਕਾਈ ਭਾਗੀਵਾਂਦਰ**

ਇਸ ਅੰਕ ਦੀ ਸੰਪਾਦਕੀ ਪਸੰਦ ਆਈ। ਭਗਤ ਸਿੰਘ ਦੀਆਂ ਯਾਦਾਂ 'ਚੋਂ ਉਸ ਮਹਾਂ ਨਾਇਕ ਦਾ ਚਿਹਰਾ ਨਜ਼ਰ ਆਇਆ। ਹੇਮ ਰਾਜ ਸਟੈਨੋ ਦਾ ਲੇਖ਼ ਜਾਣਕਾਰੀ ਭਰਪੂਰ ਲੱਗਾ। ਤਸਲੀਮਾ ਨਸਰੀਨ ਦਾ ਲੇਖ਼ ਮੇਰਾ ਘਰ ਤੇ ਸੈਕਸ ਸਮੱਸਿਆਵਾਂ ਕਾਲਮ ਵੀ ਪਸੰਦ ਆਏ। ਸਾਡੇ ਵਿਗਿਆਨੀ ਕਾਲਮ ਤਹਿਤ ਡਾਕਟਰ ਏ.ਪੀ.ਜੇ.ਅਬਦੁਲ ਕਲਾਮ ਬਾਰੇ ਪੜ੍ਹ ਕੇ ਦਿਲ ਦੀ ਰੀਝ ਪੂਰੀ ਹੋਈ। 17ਵਾਂ ਡੈਲੀਗੇਟ ਇਜਲਾਸ ਤਰਕਸ਼ੀਲਤਾ ਦੇ ਵਧਦੇ ਕਦਮਾਂ ਦਾ ਪ੍ਰਤੀਕ ਹੈ। ਮੈਗਜ਼ੀਨ 'ਚ ਛਪੀਆਂ ਮਿੰਨੀ ਕਹਾਣੀਆਂ ਖਾਨਾ ਪੂਰਤੀ ਹੀ ਸਨ।

**ਜਸਪਾਲ ਸਿੰਘ, ਨੱਥੋਹੇੜੀ (ਸੰਗਰੂਰ)**

ਮੈਗਜ਼ੀਨ ਦੇ ਮੁੱਖ਼ ਪੰਨੇ ਦੀ ਤਸਵੀਰ ਮੀਡੀਏ ਦੁਆਰਾ ਪੱਬਾਂ ਭਾਰ ਹੋ ਕੇ ਫ਼ਿਲਮੀ ਸਿਤਾਰਿਆਂ ਦੇ ਅਡੰਬਰਾਂ ਨੂੰ ਪ੍ਰਚਾਰਨ ਦੀ ਅਸਲੀਅਤ ਦਰਸਾਉਂਦੀ ਸੀ। ਸੰਪਾਦਕੀ ਇਹ ਸਪੱਸ਼ਟ ਕਰਦੀ ਸੀ ਕਿ ਅਜਿਹੇ ਫ਼ਿਲਮੀ ਹੀਰੋ ਸਾਡੇ ਨਾਇਕ ਨਹੀਂ ਬਲਕਿ ਸਾਡੇ ਨਾਇਕ ਤਾਂ ਭਗਤ ਸਰਾਭੇ ਹੀ ਹਨ। ਸ਼ਹੀਦ ਭਗਤ ਸਿੰਘ ਨਾਲ ਸਬੰਧਤ ਸ਼ਿਵ ਕੁਮਾਰ ਦੀ ਰਚਨਾ ਮੈਂ ਬਹੁਤ ਗਹੁ ਨਾਲ ਪੜ੍ਹੀ। ਹੇਮ ਰਾਜ ਸਟੈਨੋ ਦਾ ਲੇਖ਼ ਵੀ ਪਸੰਦ ਆਇਆ। ਹੋਰਨਾਂ ਤੋਂ ਇਲਾਵਾ ਤਸਲੀਮਾ ਨਸਰੀਨ, ਡਾ.ਦੀਪਤੀ ਦੀਆਂ ਰਚਨਾਵਾਂ ਵੀ ਪਸੰਦ ਆਈਆਂ। ਕੁੱਲ ਮਿਲਾ ਕੇ ਮੈਨੂੰ ਸਮੁੱਚਾ ਮੈਗਜ਼ੀਨ ਕਾਬਿਲ-ਏ-ਤਾਰੀਫ਼ ਲੱਗਾ। ਮੈਂ ਮੈਗਜ਼ੀਨ ਦੀ ਨਵੀਂ ਪਾਠਕ ਹਾਂ। ਕਾਵਿ ਰੰਗ ਵਿਚਲੀ ਪੂਰਨ ਸਿੰਘ ਕਿਰਤੀ ਦੀ ਕਵਿਤਾ ਵੀ ਪਸੰਦ ਆਈ।

**ਰਾਜਵਿੰਦਰ ਕੌਰ ਮੰਜੂ, ਭਾਈ ਕੀ ਪਸ਼ੌਰ (ਸੰਗਰੂਰ)**

ਇਸ ਅੰਕ ਦੇ ਮੁੱਖ਼ ਪੰਨੇ ਵਾਲਾ ਕਾਰਟੂਨ ਬਹੁਤ ਚੰਗਾ ਲੱਗਾ। ਸੰਪਾਦਕੀ ਸੰਖ਼ੇਪ ਸ਼ਬਦਾਂ ਵਿੱਚ ਡੂੰਘੀ ਗੱਲ ਕਰ ਗਈ। ਸ਼ਹੀਦ ਭਗਤ ਸਿੰਘ ਦੀਆਂ ਯਾਦਾਂ, ਅਜੋਕੀ ਹਾਲਤ ਦੇ ਸਾਡੇ ਕਾਰਜ ਤੇ ਸੈਕਸ ਬਾਰੇ ਲੇਖ਼ ਛਾਪਣ ਤੇ ਅਦਾਰਾ ਵਧਾਈ ਦਾ ਪਾਤਰ ਹੈ। ਕੇਸ ਰਿਪੋਰਟ ਦੀ ਬਾਕੀ ਦੱਸੇ ਪੰਨੇ ਤੇ ਪੜ੍ਹਨ ਨੂੰ ਨਹੀਂ ਮਿਲੀ। ਸਰਗਰਮੀਆਂ ਸੰਖ਼ੇਪ ਕਰਕੇ ਬਚਦੀ ਥਾਂ ਤੇ ਹੋਰ ਗਿਆਨ ਭਰਪੂਰ ਮੈਟਰ ਛਾਪਿਆ ਜਾਵੇ ਤਾਂ ਚੰਗੀ ਗੱਲ ਹੋਵੇਗੀ।

**ਜਸਕਰਨ ਲੰਡੇ, ਪਿੰਡ ਤੇ ਡਾਕ : ਲੰਡੇ (ਮੋਗਾ)**

ਮੈਗਜ਼ੀਨ ਦਾ ਇਹ ਅੰਕ ਵੀ ਹਮੇਸ਼ਾ ਦੀ ਤਰ੍ਹਾਂ ਸਰਾਹੁਣਯੋਗ ਸੀ। ਮੈਗਜ਼ੀਨ ਪੜ੍ਹ ਕੇ ਅਣਮੁੱਲੀ ਜਾਣਕਾਰੀ ਹਾਸਲ ਹੋਈ। ਡਾ.ਦੀਪਤੀ ਦਾ ਸੈਕਸ ਸਬੰਧੀ ਲੇਖ਼, ਤਸਲੀਮਾ ਨਸਰੀਨ ਦੀ ਰਚਨਾ, ਕੇਸ ਰਿਪੋਰਟ ਤੇ ਮੋਬਾਈਲ ਅਫ਼ਵਾਹਾਂ ਆਦਿ ਰਚਨਾਵਾਂ ਪਸੰਦ ਆਈਆਂ। ਨਵੇਂ ਕਾਲਮ ਸ਼ੁਰੂ ਕਰਕੇ ਪਾਠਕਾਂ ਦਾ ਦਾਇਰਾ ਵਧਾਉਣ ਲਈ ਉਪਰਾਲੇ ਕਰਦੇ ਰਿਹਾ ਕਰੋ।

**ਖ਼ੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ (ਨਵਾਂ ਸ਼ਹਿਰ)**

ਮਈ-ਜੂਨ ਦਾ ਅੰਕ ਪੜ੍ਹਿਆ ਜਿਸ ਵਿੱਚੋਂ ਜ਼ਿੰਦਗੀ ਦੀਆਂ ਬਹੁਤ ਸਾਰੀਆਂ ਸੱਚਾਈਆਂ, ਡੂੰਘਾਈਆਂ ਤੇ ਉਚਾਈਆਂ ਦਾ ਗਿਆਨ ਹੋਇਆ ਹੈ। ਪਹਿਲਾਂ ਮੇਰੀ ਸਮਝ ਇਹ ਸੀ ਕਿ ਤਰਕਸ਼ੀਲ ਮੈਗਜ਼ੀਨ ਬੰਦੇ ਨੂੰ ਰੱਬ ਨਾਲੋਂ ਤੋੜਦਾ ਹੈ ਪਰ ਹੁਣ ਮੇਰੀ ਇਹ ਗਲਤ ਫਹਿਮੀ ਦੂਰ ਹੋ ਗਈ ਹੈ। ਇਸ ਅੰਕ ਦੀ ਸੰਪਾਦਕੀ 'ਇਹ ਸਾਡੇ ਹੀਰੋ ਨਹੀਂ' ਬਹੁਤ ਹੀ ਵਧੀਆ ਤੇ ਬੇਬਾਕੀ ਨਾਲ ਲਿਖੀ ਹੋਈ ਸੀ। ਇਸ ਅੰਕ ਵਿੱਚ ਹੇਮ ਰਾਜ ਸਟੈਨੋ ਦਾ ਗੰਭੀਰ ਮੁੱਦੇ ਤੇ ਲਿਖਿਆ ਗਿਆ ਪ੍ਰਭਾਵਸ਼ਾਲੀ ਲੇਖ਼ ਸੀ। ਡਾ.ਹਰਚੰਦ ਸਿੰਘ ਸਰਹਿੰਦੀ ਦਾ ਲੇਖ਼ ਜਾਣਕਾਰੀ ਭਰਪੂਰ ਸੀ। ਡਾ. ਸ਼ਿਆਮ ਸੁੰਦਰ ਦੀਪਤੀ ਵੱਲੋਂ ਔਰਤਾਂ ਦੀਆਂ ਸੈਕਸ ਸਮੱਸਿਆਵਾਂ ਸਬੰਧੀ ਦਿੱਤੀ ਜਾਣਕਾਰੀ ਗਿਆਨ ਭਰਪੂਰ ਸੀ। ਮੈਗਜ਼ੀਨ ਦੇ ਸਮੁੱਚੇ ਮੈਟਰ ਲਈ ਅਦਾਰਾ ਵਧਾਈ ਦਾ ਪਾਤਰ ਹੈ।

**ਪਰਗਟ ਸਿੰਘ, ਗੋਲਡਨ ਟੈਂਪਲ ਕਲੋਨੀ, ਅੰਮ੍ਰਿਤਸਰ।**

ਮੈਂ 1987 ਵਿੱਚ ਤਰਕਸ਼ੀਲ ਮੈਗਜ਼ੀਨ ਪੜ੍ਹਨਾ ਸ਼ੁਰੂ ਕੀਤਾ ਸੀ। ਇਸ ਨੂੰ ਪੜ੍ਹਦਿਆਂ ਹੌਲੀ-ਹੌਲੀ ਮੇਰੀ ਸੋਚ ਤਬਦੀਲ ਹੋ ਗਈ ਤੇ ਹੁਣ ਮੈਨੂੰ ਲਗਦਾ ਹੈ ਕਿ ਇਹ ਮੈਗਜ਼ੀਨ ਮੇਰੇ ਜੀਵਨ ਦਾ ਅਨਿੱਖੜਵਾਂ ਅੰਗ ਹੈ। ਮੈਂ ਮੈਗਜ਼ੀਨ ਆਪਣੇ ਹੋਰਨਾਂ ਦੋਸਤਾਂ ਨੂੰ ਵੀ ਪੜ੍ਹਾਉਂਦਾ ਹਾਂ। ਮੈਗਜ਼ੀਨ ਦਾ ਹਰ ਅੰਕ ਤੇ ਇਸ ਵਿਚਲਾ ਮੈਟਰ ਸਰਾਹੁਣਯੋਗ ਹੁੰਦਾ ਹੈ।

**ਰਾਮਧਨ, ਝੱਲ (ਸੰਗਰੂਰ)**

ਤਰਕਸ਼ੀਲ ਦੇ ਮਈ-ਜੂਨ ਅੰਕ ਵਿੱਚ ਡਾ.ਹਰਚੰਦ ਸਿੰਘ ਸਰਹਿੰਦੀ ਦਾ ਲੇਖ਼ 'ਚੰਗੀ ਸਿਹਤ ਤੇ ਲੰਮੀ ਉਮਰ ਦਾ ਰਾਜ਼' ਪੜ੍ਹਿਆ। ਪੜ੍ਹ ਕੇ ਏਦਾਂ ਲੱਗਾ ਜਿਵੇਂ ਅੱਖ਼ਰ-ਅੱਖ਼ਰ ਦਾ ਪ੍ਰਭਾਵ ਸਿਰਫ਼ ਦਿਮਾਗ ਤੇ ਹੀ ਨਹੀਂ ਬਲਕਿ ਸਿੱਧਾ ਪੇਟ ਤੇ ਵੀ ਰਿਹਾ ਹੋਵੇ। ਚੰਗਾ ਹੋਵੇ ਜੇਕਰ ਡਾ.ਸਰਹਿੰਦੀ ਦਾ ਲੇਖ਼ ਹਰ ਅੰਕ ਵਿੱਚ ਪੜ੍ਹਨ ਨੂੰ ਮਿਲੇ। ਹਰਿੰਦਰ ਲਾਲੀ ਦਾ ਲੇਖ਼ 'ਅਦਾਲਤੀ ਸਹੁੰ ਤੋਂ ਛੁਟਕਾਰਾ' ਤਰਕਸ਼ੀਲਾਂ ਲਈ ਸਾਰਥਿਕ ਤੇ ਵਿਵਹਾਰਕ ਹੈ। ਚਲੰਤ ਮਸਲਿਆਂ ਬਾਰੇ ਮੋਬਾਈਲ ਅਫ਼ਵਾਹਾਂ ਸਬੰਧੀ ਰਚਨਾ ਮਹਿਜ਼ ਰਿਪੋਰਟਿੰਗ ਸੀ ਜਿਸ ਨੂੰ ਦੇਣ ਦੀ ਕੋਈ ਤੁੱਕ ਨਹੀਂ ਸੀ ਬਣਦੀ। ਇਸੇ ਰਚਨਾ ਨਾਲ ਕੁਲਵਿੰਦਰ ਮਾਨ ਵੱਲੋਂ ਦਿੱਤੀ ਡੱਬੀ ਵਿੱਚ ਸੂਚਨਾ ਸਾਰਥਿਕ ਲੱਗੀ। ਖ਼ਬਰ ਹੈ ਕਿ ਕਾਲਮ ਵਿਚਲੀਆਂ ਖ਼ਬਰਾਂ ਨਾਲ ਆਪਣੇ ਵੱਲੋਂ ਟਿੱਪਣੀ ਜਰੂਰ ਲਿਖਣੀ ਚਾਹੀਦੀ ਹੈ। ਇਕੱਲੀਆਂ ਖ਼ਬਰਾਂ ਤਾਂ ਰੁੱਖ਼ੀ ਤੇ ਬੇਹੀ ਰੋਟੀ ਵਾਂਗ ਲਗਦੀਆਂ ਹਨ।

**ਪ੍ਰੇਮ ਸਿੰਘ ਮਸਤਾਨਾ, ਸੇਖਾ (ਬਰਨਾਲਾ)।**

